# ਸ੍ਰੀ ਗੁਰ ਸੋਭਾ

(ਕਵਿ ਸੈਨਾਪਤਿ ਰਚਿਤ)

ਸਿੱਖ ਇਤਿਹਾਸ ਰੀਸਰਚ ਬੋਰਡ,
ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ

# ਸ੍ਰੀ ਗੁਰ ਸੋਭਾ

(ਕਵਿ ਸੈਨਾਪਤਿ ਰਚਿਤ)

ਸੰਪਾਦਕ :

ਸ਼ਮਸ਼ੇਰ ਸਿੰਘ 'ਅਸ਼ੋਕ'

ਸਿੱਖ ਹਿਸਟਰੀ ਰੀਸਰਚ ਬੋਰਡ,

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅਮ੍ਰਿਤਸਰ

ਪ੍ਰਕਾਸ਼ਕ :
ਮਹਿੰਦਰ ਸਿੰਘ ਗਿਆਨੀ,
ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ ।

ਪਹਿਲੀ ਐਡੀਸ਼ਨ ੧੫੦੦
ਜੁਲਾਈ ੧੯੬੭.
ਮੁੱਲ : ਤਿੰਨ ਰੁਪੈ ਪੰਜਾਹ ਪੈਸੇ

ਛਾਪਕ :
ਤੇਜਾ ਸਿੰਘ ਸੇਠੀ,
ਤੇਜ ਪ੍ਰਿੰਟਿੰਗ ਪ੍ਰੈਸ,
ਕਟੜਾ ਸ਼ੇਰ ਸਿੰਘ, ਸ੍ਰੀ ਅੰਮ੍ਰਿਤਸਰ ।

# ਵਿਸ਼ੈ-ਸੂਚੀ

## ਜ਼ਰੂਰੀ ਸੂਚਨਾ

ਪਾਠਕਾਂ ਪ੍ਰਤੀ ਵਿਦਿਤ ਹੋਵੇ ਕਿ ਇਸ ਪੁਸਤਕ ਵਿਚ ਕਲਮੋਟ, ਬਿਸਾਲੀ, ਬਰਵਾ ਆਦਿ ਇਲਾਕਾ ਦੁਆਬਾ ਦੇ ਪਹਾੜੀ ਪਿੰਡਾਂ ਤੇ ਨਗਰਾਂ ਦਾ ਜ਼ਿਕਰ ਹੈ, ਜੋ ਪਹਿਲਾਂ ਜ਼ਿਲਾ ਹੁਸ਼ਿਆਰ ਪੁਰ ਦੀ ਤਹਿਸੀਲ ਊਨਾ ਵਿਚ ਸਨ, ਪਰ ਪਿੱਛੋਂ ਨਵੰਬਰ ੧੯੬੬ ਵਿਚ ਪੰਜਾਬੀ ਸੂਬੇ ਦੇ ਹਿੱਸੇ ਆਉਣ ਕਰ ਕੇ ਤਹਿਸੀਲ ਸ੍ਰੀ ਅਨੰਦ ਪੁਰ ਸਾਹਿਬ ਨਾਲ ਸੰਬੰਧਿਤ ਹੋ ਗਏ ਹਨ, ਇਸ ਲਈ ਇਸ ਬਾਰੇ ਨੋਟ ਕਰ ਲੈਣ ਦੀ ਖੇਚਲ ਕਰਨੀ।

—ਸੰਪਾਦਕ

੧ ੴ ਵਾਹਿਗੁਰੂ ਜੀ ਕੀ ਫ਼ਤਹ ॥

## ਮੁੱਖ ਸ਼ਬਦ

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਚਿਰੋਕਣੀ ਇੱਛਾ ਸੀ ਕਿ ਸਿੱਖ-ਇਤਿਹਾਸ-ਰੀਸਰਚ ਬੋਰਡ ਵਲੋਂ ਦਸ ਗੁਰੂ ਸਾਹਿਬਾਨ ਅਤੇ ਉਹਨਾਂ ਤੋਂ ਪਿਛੋਂ ਖ਼ਾਲਸਾ ਪੰਥ, ਬਾਰਾਂ ਮਿਸਲਾਂ, ਸਿੱਖ ਰਾਜ ਆਦਿ ਬਾਰੇ ਕੁਝ ਅਜਿਹੀਆਂ ਸਦੀਵੀ ਕੀਮਤ ਦੀਆਂ ਖੋਜ ਪੂਰਿਤ ਦਸਤਾਵੇਜ਼ਾਂ ਤੇ ਪੁਸਤਕਾਂ ਛਾਪ ਕੇ ਸਸਤੇ ਭਾ ਖੋਜ-ਪ੍ਰੇਮੀਆਂ ਨੂੰ ਦਿੱਤੀਆਂ ਜਾਣ, ਜੋ ਆਮ ਜਾਂ ਖ਼ਾਸ ਪਾਠਕਾਂ ਲਈ ਇਸ ਸੰਬੰਧ ਵਿਚ ਮੌਲਿਕ ਤੇ ਨਿੱਗਰ ਵਾਕਫ਼ੀਅਤ ਦੇਣ। ਸਿੱਖ-ਇਤਿਹਾਸ ਸਿੱਖਾਂ ਦੀ ਆਪਣੀ ਹੀ ਅਨਗਹਿਲੀ ਦੇ ਕਾਰਣ ਬੜਾ ਅਧੂਰਾ ਤੇ ਖੋਜ ਦਾ ਮੁਹਤਾਜ ਹੈ। ਖੋਜ ਦੇ ਮੂਲ ਸੋਮੇਂ ਹੱਥ-ਲਿਖਿਤ ਪੁਸਤਕਾਂ ਤੇ ਹੋਰ ਦਸਤਾਵੇਜ਼ਾਂ ਜੋ ਇਸ ਸੰਬੰਧ ਵਿਚ ਚੰਗੀ ਸਹਾਇਤਾ ਦੇ ਸਕਦੀਆਂ ਹਨ, ਕੁਝਕੁ ਖ਼ੁਦਗ਼ਰਜ਼ ਲੋਕਾਂ ਦੇ ਹੱਥ ਆਉਣ ਕਰ ਕੇ ਦਿਨੋ ਦਿਨ ਲੁਪਤ ਹੁੰਦੀਆਂ ਜਾ ਰਹੀਆਂ ਹਨ, ਇਸ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅਧੀਨ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਸਿੱਖ-ਇਤਿਹਾਸ ਸਬੰਧੀ ਜੋ ਮਸਾਲਾ ਕਈ ਸਾਲਾਂ ਦੀ ਮਿਹਨਤ-ਮੁਸ਼ੱਕਤ ਅਤੇ ਧਨ-ਰਾਸ਼ਿ ਖ਼ਰਚ ਕੇ ਜਮ੍ਹਾਂ ਰੱਖਿਆ ਪਿਆ ਹੈ ਅਤੇ ਗੁਰੂ ਸਾਹਿਬਾਨ, ਬਾਬਾ ਬੰਦਾ ਸਿੰਘ ਜੀ ਬਹਾਦੁਰ ਆਦਿ ਦੇ ਹੁਕਮਨਾਮੇ ਤੇ ਨੀਸਾਣ ਬਲਾਕ ਬਣਨ ਤੇ ਛਪਣ ਲਈ ਤਿਆਰ ਸਨ, ਉਹਨਾਂ ਬਾਰੇ ਕਮੇਟੀ ਨੇ ਸ੍ਰ: ਸ਼ਮਸ਼ੇਰ ਸਿੰਘ 'ਅਸ਼ੋਕ' ਰੀਸਰਚ ਸਕਾਲਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਡਿਊਟੀ ਸੰਨ ੧੯੬੪—੬੫ ਤੋਂ ਲਗਾਈ ਹੋਈ ਹੈ ਤਾਕਿ ਇਹ ਕੰਮ, ਜੋ ਅਧ-ਵਾਟੇ ਪਿਆ ਹੈ, ਨੇਪਰੇ ਚੜ੍ਹ ਜਾਵੇ।

ਸ੍ਰ: ਸ਼ਮਸ਼ੇਰ ਸਿੰਘ 'ਅਸ਼ੋਕ' ਨੇ ਕਮੇਟੀ ਦੀ ਆਗਿਆ ਦਾ ਪਾਲਣ ਕਰਦਿਆਂ ਹੱਥ-ਲਿਖਤਾਂ ਦੇ ਆਧਾਰ ਤੇ ਇਸ ਸਮੇਂ ਤਕ ਤਿੰਨ ਪੁਸਤਕਾਂ—(੧) ਸ੍ਰੀ ਗੁਰੁ ਸੋਭਾ

ਕ੍ਰਿਤ ਕਵਿ ਸੈਨਾਪਤਿ, (੨) ਸਿੱਖ ਗੁਰੂਆਂ, ਜੋਧੇ ਸਿੱਖਾਂ ਤੇ ਤਖ਼ਤ ਸਾਹਿਬਾਨ ਦੇ ਨੀਸਾਣ ਤੇ ਹੁਕਮਨਾਮੇ ਅਤੇ (੩) ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੀਆਂ ਪੰਜਾਬੀ ਹੱਥ-ਲਿਖਿਤ ਪੁਸਤਕਾਂ ਦੀ ਵੇਰਵੇ ਸਹਿਤ ਸੂਚੀ, ਸੰਪਾਦਨ ਕੀਤੀਆਂ ਹਨ। ਇਹਨਾਂ ਵਿਚੋਂ ਪਹਿਲੀ ਪੁਸਤਕ ਸ੍ਰੀ ਗੁਰ ਸੋਭਾ' (ਕ੍ਰਿਤ ਕਵਿ ਸੈਨਾਪਤਿ), ਜੋ ਸ੍ਰੀ ਦਸ਼ਮੇਸ਼ ਪਿਤਾ ਜੀ ਦੇ ਦਰਬਾਰ ਦੀ ਉਹਨਾਂ ਦੇ ਹ ਆਪਣੇ ਦਰਬਾਰੀ ਕਵਿ ਵਲੋਂ ਕਲਮੀ ਤਸਵੀਰ ਹੈ, ਛਪ ਕੇ ਇਸ ਸਮੇਂ ਪਾਠਕਾਂ ਦੇ ਹੱਥਾਂ ਵਿਚ ਹੈ ਅਤੇ ਬਾਕੀ ਦੋਵੇਂ ਪੁਸਤਕਾਂ, ਜਿਨ੍ਹਾਂ ਦੀ ਛਪਾਈ ਖ਼ਤਮ ਹੋਣ ਵਾਲੀ ਹੈ, ਛੇਤੀ ਹੀ ਇਤਿਹਾਸ-ਪ੍ਰੇਮੀ ਪਾਠਕਾਂ ਦੀ ਸੇਵਾ ਵਿਚ ਪੇਸ਼ ਕੀਤੀਆਂ ਜਾਣਗੀਆਂ। ਆਸ ਹੈ, ਇਹ ਸੇਵਾ ਖੋਜ-ਪ੍ਰੇਮੀ ਪਾਠਕਾਂ ਵਲੋਂ ਪਰਵਾਨ ਕਰਕੇ ਸਾਡੀ ਹੌਸਲਾ ਅਫ਼ਜ਼ਾਈ ਕੀਤੀ ਜਾਵੇਗੀ।

ਸ਼ਮਸ਼ੇਰ ਸਿੰਘ ਗਿਆਨੀ

ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,
ਸ੍ਰੀ ਅੰਮ੍ਰਿਤਸਰ।

ਮਿਤੀ : ੧੭ ਜੁਲਾਈ, ੧੯੬੭}

# ਮੁੱਢਲੀ ਜਾਣ-ਪਹਿਚਾਣ

## ੧. ਕਵੀ ਸੈਨਾਪਤਿ : ਸਾਹਿੱਤਕ ਜੀਵਨ

ਸੈਨਾਪਤਿ ਨਾਂ ਦੇ ਦੋ ਕਵੀ ਹੋਏ ਹਨ : (੧) ਕਵੀ ਸੈਨਾਪਤਿ ਮਾਨ ਵਜ਼ੀਰਾਬਾਦੀ ਅਤੇ (੨) ਕਵੀ ਸੈਨਾਪਤਿ ਬੁਲੰਦ ਸ਼ਹਿਰ (ਉੱਤਰ ਪ੍ਰਦੇਸ਼) ਵਾਲਾ। ਏਥੇ ਅਸੀਂ ਪਹਿਲੇ ਕਵੀ ਸੈਨਾਪਤਿ ਬਾਰੇ ਹੀ ਵਿਚਾਰ ਕਰਨੀ ਹੈ,ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਸਮਕਾਲੀ ਤੇ ਦਰਬਾਰੀ ਕਵੀ ਸੀ। ਕਵਿ ਸੈਨਾਪਤਿ ਦਾ ਅਸਲ ਨਾਂ ਚੰਦ੍ਰ ਸੈਨ ਸੀ ਤੇ ਉਹ ਜਾਤਿ ਦਾ ਮਾਨ ਜੱਟ ਤੇ ਨਗਰ ਵਜ਼ੀਰਾਬਾਦ ਜ਼ਿਲਾ ਗੁੱਜਰਾਂਵਾਲਾ (ਪੱਛਮੀ ਪੰਜਾਬ) ਦਾ ਵਸਨੀਕ ਸੀ। ਕਵਿ ਸੈਨਾ-ਪਤਿ ਨੇ, ਜਿਵੇਂ ਕਿ ਖੋਜ-ਭਾਲ ਕਰਨ ਤੇ ਪਤਾ ਲੱਗਾ ਹੈ, ਕੁੱਲ ਤਿੰਨ ਪੁਸਤਕਾਂ ਲਿਖੀਆਂ ਸਨ: (੧) ਚਾਣਕਯ ਨੀਤਿ ਸ਼ਾਸਤ੍ਰ (ਅਨੁਵਾਦ), (੨) ਸੁਖਸੈਨ ਰਾਮ ਬਿਨੋਦ (ਵੈਦਯਕ) ਤੇ ਸ੍ਰੀ ਗੁਰੁ ਸ਼ੋਭਾ (ਸ੍ਰੀ ਦਸ਼ਮੇਸ਼-ਜੀਵਨ)[1]। ਇਨ੍ਹਾਂ ਵਿਚੋਂ ਚਾਣਕਯ ਨੀਤਿ ਸ਼ਾਸਤ੍ਰ ਦੇ ਅੰਤ ਵਿਚ ਕਵੀ ਸੈਨਾਪਤਿ ਨੇ ਲਿਖਿਆ ਹੈ :

ਗੁਰੁ ਗੋਬਿੰਦ ਕੀ ਸਭਾ ਮੈ ਲੇਖਕ ਪਰਮ ਸੁਜਾਨ।
ਚਾਣਾਕੇ ਭਾਖਾ ਕਰੀ, ਕਵਿ ਸੈਨਾਪਤਿ ਮਾਨ॥

ਇਸੇ ਤਰ੍ਹਾਂ ਇਸ ਤੋਂ ਅੱਗੇ ਸੁਖਸੈਨ ਰਾਮ ਬਿਨੋਦ ਗ੍ਰੰਥ ਵਿਚ ਕਵਿ ਸੈਨਾਪਤਿ ਨੇ ਆਪਣੀ ਵੰਸ਼-ਪਰੰਪਰਾ ਇਨ੍ਹਾਂ ਸ਼ਬਦਾਂ ਵਿਚ ਬਿਆਨ ਕੀਤੀ ਹੈ :

ਸੰਭੁ ਜਟਾਂ ਤੇ ਕਹਿਤ ਹੈ, ਜਾਟ ਬੰਸ ਅਵਤਾਰ।
ਮਾਨ ਗੋਤ੍ਰ ਤਾ ਤੇ ਪ੍ਰਗਟ, ਜਾਨਤ ਸਬ ਸੰਸਾਰ॥ ੬ ॥...
ਬਾਲ ਚੰਦ ਤਿਹ ਗੋਤ੍ਰ ਮੈ, ਲੇਖਕ ਅਪਰ ਅਪਾਰ।
ਬਾਸੀ ਸ਼ਹਿਰ ਲਹੌਰ ਕੋ, ਲਿਖਨ ਪੜ੍ਹਨ ਸੋਂ ਪਜਾਰ॥ ੮ ॥
ਚੰਦ੍ਰ ਸੈਨ ਤਾਕੋ ਤਨੁਜ, ਕਵਿ ਮਤਿ ਮੰਦ ਗਵਾਰ।
ਗੁਰੁ ਗੋਬਿੰਦ ਕੀ ਸਭਾ ਮਹਿ, ਜਿਹ ਪਾਯੋ ਅਧਿਕਾਰ॥ ੯ ॥

---

[1]ਬਾਬਾ ਸੁਮੇਰ ਸਿੰਘ, ਸ੍ਰੀ ਗੁਰੁ ਪਦ ਪ੍ਰੇਮ ਪ੍ਰਕਾਸ਼, ੧੮੮੨, ਸਫ਼ਾ ੨੯੭; ਸ਼ਮਸ਼ੇਰ ਸਿੰਘ ਅਸ਼ੋਕ, ਪੰਜਾਬੀ ਹੱਥ-ਲਿਖਤਾਂ ਦੀ ਸੂਚੀ (ਦੋਵੇਂ ਭਾਗਾਂ) ਵਿਚੋਂ 'ਸੁਖਸੈਨ ਰਾਮ ਬਿਨੋਦ' ਦੇ ਵੇਰਵੇ।

ਤਾ ਕੋ ਵਿਦਯਾ ਗੁਰੁ ਮਿਲ੍ਯੋ, ਚੰਦਨ ਦੇਵੀ ਦਾਸ ।
ਕਿਯੋ ਆਪ ਸਮ ਨਿੰਮ ਤੈ, ਦੈ ਕੈ ਅਧਿਕ ਸੁਬਾਸ ।।੧੦।।
ਜਗਤ ਰਾਇ ਦਿਜ ਵੈਦ ਵਰ, ਬਸਤ ਵਜ਼ੀਰਾਬਾਦ ।
ਚੰਦ੍ਰ ਸੈਨ ਸੋ ਮਿਤ੍ਰਈ ਕੀਨੀ ਪਰਮ ਸਵਾਦ ।।੧੧।।
ਸਮੈ ਪਾਇ ਕੈ ਸੈਨ ਕਵਿ, ਕਰੀ ਤਹਾਂ ਤੇ ਦੌਰ ।
ਸਹਿਰ ਵਜ਼ੀਰਾਬਾਦ ਮੈ, ਆਯ ਬਸ੍ਯੋ ਸੁਭ ਠੌਰ ।।੧੨।।

ਅਰਥਾਤ—ਬਾਲ ਚੰਦ ਦਾ ਪੁਤ੍ਰ ਕਵਿ ਸੈਨਾਪਤਿ, ਜਿਸ ਦਾ ਅਸਲ ਨਾਮ ਚੰਦ੍ਰ ਸੈਨ ਸੀ, ਪਹਿਲਾਂ ਲਾਹੌਰ ਦਾ ਵਸਨੀਕ ਸੀ ਤੇ ਫੇਰ ਪੰਡਿਤ ਜਗਤ ਰਾਇ ਵੈਦ ਦੇ ਖਿੱਚ ਪਾਉਣ ਤੇ ਵਜ਼ੀਰਾਬਾਦ ਜਾ ਵਸਿਆ ਸੀ। ਇਸੇ ਕਾਰਣ ਉਹ ਕਵਿ ਸੈਨਾਪਤਿ ਮਾਨ ਵਜ਼ੀਰਾਬਾਦੀ ਦੇ ਨਾਂ ਨਾਲ ਮਸ਼ਹੂਰ ਹੋਇਆ ।

ਸੁਖਸੈਨ ਰਾਮ ਬਿਨੋਦ ਦੇ ਕਥਨ ਅਨੁਸਾਰ ਕਵਿ ਸੈਨਾਪਤਿ ਦਾ ਵਿਦਯਾ ਗੁਰੂ ਦੇਵੀ ਦਾਸ ਨਾਮੀ ਇਕ ਵਿਦਵਾਨ ਸੀ ਜਿਸ ਨੇ ਉਸ ਨੂੰ ਸਿਖਯਾ ਦੇ ਕੇ ਆਪਣੇ ਵਰਗਾ ਹੀ ਸਰਬ ਗੁਣ ਸੰਪੰਨ ਬਣਾ ਦਿੱਤਾ ਸੀ। ਇਸ ਕਵੀ ਦਾ ਜਨਮ ਕਦੋਂ ਤੇ ਕਿੱਥੇ ਹੋਇਆ, ਇਸ ਬਾਰੇ ਕੁਝ ਕਹਿਆ ਨਹੀਂ ਜਾ ਸਕਦਾ। ਪਰ ਇਹ ਅਨੁਮਾਨ ਕੀਤਾ ਜਾਂਦਾ ਹੈ ਕਿ ਕਵੀ ਸੈਨਾਪਤਿ ਲਾਹੌਰ ਦੇ ਹੋਰ ਕਵੀਆਂ—ਕਵੀ ਅਮ੍ਰਿਤ ਰਾਇ, ਅਣੀ ਰਾਇ ਆਦਿ ਦੇ ਨਾਲ ਹੀ ਸੰਮਤ ੧੭੩੫ ਤੋਂ ੧੭੪੨ ਬਿ: ਦੇ ਦਰਮਿਆਨੀ ਸਮੇਂ ਵਿਚ ਆਨੰਦ ਪੁਰ ਪਹੁੰਚ ਕੇ ਗੁਰੂ ਸਾਹਿਬ ਦੀ ਸੇਵਾ ਵਿਚ ਹਾਜ਼ਰ ਹੋਇਆ ਸੀ ਤੇ ਫੇਰ ਇਹ ਸੰਮਤ ੧੭੫੩ ਬਿ: ਤਕ ਲਗ ਭਗ ੧੪-੧੫ ਸਾਲ ਗੁਰੂ ਜੀ ਦੇ ਕਵੀ-ਦਰਬਾਰ ਵਿਚ ਹੀ ਰਿਹਾ ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸੰਮਤ ੧੭੫੨ ਵਿਚ ਆਨੰਦ ਪੁਰ ਸ੍ਰੀ ਕੇਸ਼ ਗੜ੍ਹ ਦੇ ਸਥਾਨ ਪਰ ਕਿਵੇਂ ਮਸੰਦਾਂ ਦੀ ਸੋਧ-ਸੁਧਾਈ ਕਰਕੇ ਖ਼ਾਲਸਾ ਪੰਥ ਵੈਸ਼ਾਖੀ ਦੇ ਮੌਕੇ ਤੇ ਸਾਜਿਆ ਅਤੇ ਸਿੱਖਾਂ ਨੂੰ ਨਵੀਂ ਰਹਿਤ-ਮਰਯਾਦਾ ਦੱਸੀ। ਫੇਰ ਪਰੰਪਰਾਵਾਦੀ ਜਨ-ਸਮਾਜ ਉਤੇ ਇਸ ਇਨਕਲਾਬੀ ਧਰਮ-ਪ੍ਰਚਾਰ ਦਾ ਕੀ ਪ੍ਰਭਾਵ ਪਿਆ ? ਇਨ੍ਹਾਂ ਅਸਲੀਅਤਾਂ ਦੀ ਪੂਰੀ ਪੂਰੀ ਝਲਕ ਸ੍ਰੀ ਗੁਰੁ ਸੋਭਾ ਦੇ ਪੰਜਵੇਂ ਤੇ ਛੇਵੇਂ ਅਧਿਆਇ ਤੋਂ ਸਾਫ਼ ਤੇ ਸਪਸ਼ਟ ਸ਼ਬਦਾਂ ਵਿਚ ਪਾਈ ਜਾਂਦੀ ਹੈ। ਕਵੀ ਸੈਨਾਪਤਿ ਨੇ, ਜਿਵੇਂ ਕਿ ਬਾਬਾ ਸੁਮੇਰ ਸਿੰਘ ਦੇ ਗੁਰੁ ਪਦ ਪ੍ਰੇਮ ਪ੍ਰਕਾਸ਼ ਤੋਂ ਪਤਾ ਲਗਦਾ ਹੈ, ਇਸ ਸਮੇਂ ਦੇ ਦੌਰਾਨ ਵਿਚ ਅਮ੍ਰਿਤ ਛਕ ਕੇ ਆਪਣਾ ਨਾਮ ਸੈਨਾ ਸਿੰਘ ਰਖਵਾ ਲਿਆ ਸੀ, ਇਸ ਲਈ ਮਲੂਮ ਹੁੰਦਾ ਹੈ ਕਿ ਗੁਰੂ-ਦਰਬਾਰ ਵਿਚ ਖ਼ਾਲਸਾ ਪੰਥ ਦਾ ਪ੍ਰਕਾਸ਼ ਅਵੱਸ਼ ਉਸ ਦੀ ਇਕ ਅੱਖੀਂ ਡਿੱਠੀ ਘਟਨਾ ਹੋਵੇਗੀ ।

ਇਸ ਤੋਂ ਕੁਝ ਚਿਰ ਪਿੱਛੋਂ ਅਚਾਣਕ ਕੁਝ ਖ਼ੁਨਾਮੀ ਹੋਣ ਕਰਕੇ ਕਵਿ ਸੈਨਾਪਤਿ ਆਨੰਦ ਪੁਰ ਦਾ ਵਸੇਬਾ ਛੱਡ ਕਾਗ਼ਜ਼-ਕਲਮ ਸੁੱਟ ਕੇ ਆਪਣੇ ਵਤਨ ਵਾਪਸ ਚਲਾ ਗਿਆ ਤੇ

ਉਥੇ ਉਸ ਨੇ ਉਹੋ ਜਟਕਾ ਕੰਮ ਖੇਤੀ-ਵਾੜੀ ਕਰਨੀ ਸ਼ੁਰੂ ਕਰ ਦਿੱਤੀ। ਪਤਾ ਲੱਗਣ ਤੇ ਗੁਣ ਗ੍ਰਾਹਕ ਤੇ ਜਾਣੀ ਜਾਣ ਸਤਿਗੁਰੂ ਨੇ ਉਸ ਨੂੰ ਮੁੜ ਚੇਤੇ ਕੀਤਾ ਤੇ ਦਰਬਾਰ ਵਿਚ ਹਾਜ਼ਰ ਹੋਣ ਲਈ ਤਾਕੀਦੀ ਹੁਕਮ ਨਾਮਾ ਭੇਜਿਆ। ਅਗੋਂ ਕਵਿ ਸੈਨਾਪਤਿ ਨੇ ਜੱਟ ਵਾਲੀ ਅੜੀ ਕੀਤੀ ਤੇ ਖ਼ੁਦ ਤਾਂ ਸ਼ਰਮ ਦਾ ਮਾਰਿਆ ਹਾਜ਼ਰ ਨਾ ਹੋਇਆ ਤੇ ਆਪਣੀ ਹਾਲਤ ਦੱਸਣ ਲਈ ਇਹ ਦੋਹਰਾ ਲਿਖ ਭੇਜਿਆ[1] :

ਜਬ ਤੇ ਪ੍ਰਭੁ ਤੇ ਬ੍ਰੀਛੁਰੇ, ਠਟਜੇ ਕ੍ਰਿਖੀ ਕੋ ਥਾਟ।
ਬ੍ਰਿਖਭਨ ਕੀ ਸੰਗਤਿ ਕਰੀ, ਭਏ ਜਾਟ ਕੇ ਜਾਟ॥

ਇਸ ਤੋਂ ਪਿੱਛੋਂ ਕਵੀ ਸੈਨਾਪਤਿ ਸੰਮਤ ੧੭੬੮ ਤਕ ਕਿੱਥੇ ਕਿੱਥੇ ਤੇ ਕਿਵੇਂ ਰਹਿਆ ਤੇ ਫੇਰ ਉਸ ਦਾ ਕਦੋਂ ਤੇ ਕਿੱਥੇ ਦੇਹਾਂਤ ਹੋਇਆ, ਇਸ ਬਾਰੇ ਕੁਝ ਪਤਾ ਨਹੀਂ ਲਗਦਾ।

## ੨. ਸ੍ਰੀ ਗੁਰੂ ਸੋਭਾ ਤੇ ਵਿਸ਼ੇ-ਵਸਤੂ

ਕਵਿ ਸੈਨਾਪਤਿ ਦੀਆਂ ਪਹਿਲੀਆਂ ਦੋ ਰਚਨਾਵਾਂ—(੧) ਚਾਣਕ੍ਯ ਨੀਤਿ ਸ਼ਾਸਤ੍ਰ ਤੇ (੨) ਸੁਖਸੈਨ ਰਾਮ ਬਿਨੋਦ (ਵੈਦਕ) ਦੋ ਵਖੋ ਵੱਖ ਵਿਸ਼ਯਾਂ ਨੂੰ ਮੁਖ ਰੱਖ ਕੇ ਇਕ ਕਿਸਮ ਦੇ ਅਨੁਵਾਦ ਮਾਤ੍ਰ ਹਨ ਤੇ ਮੌਲਿਕਤਾ ਦਾ ਇਨ੍ਹਾਂ ਵਿਚ ਕੁਝ ਵੀ ਅੰਸ਼ ਨਹੀਂ ਹੈ। ਇਨ੍ਹਾਂ ਤੋਂ ਬਾਦ ਸ੍ਰੀ ਗੁਰੂ ਸੋਭਾ, ਜੋ ਸ੍ਰੀ ਦਸ਼ਮੇਸ਼ ਜੀ ਦੀ ਜੀਵਨੀ ਹੋਣ ਕਰਕੇ ਆਪਣੀ ਕਿਸਮ ਦਾ ਇਕੋ ਇਕ ਸਭ ਤੋਂ ਪਹਿਲਾ ਗੁਰ ਬਿਲਾਸ ਅਥਵਾ ਇਤਿਹਾਸਿਕ ਕਾਵ੍ਯ ਹੈ, ਸੱਚ ਮੁੱਚ ਹੀ ਇਕ ਮੌਲਿਕ ਕ੍ਰਿਤ ਕਹੀ ਜਾ ਸਕਦੀ ਹੈ। ਕਵੀ ਨੇ ਇਸ ਪੁਸਤਕ ਵਿਚ ਆਪਣਾ ਨਾਂ ਕਿਤੇ ਨਹੀਂ ਦਿੱਤਾ ਤੇ ਇਸ ਪੁਸਤਕ ਦੇ ਤਿਆਰ ਕਰਨ ਸਮੇਂ, ਅਥਵਾ ਜੰਗ ਭੰਗਾਣੀ, ਨਾਦੌਨ ਜਾਂ ਹੁਸੈਨੀ ਜੁੱਧ ਲਿਖਣ ਸਮੇਂ, ਸੰਭਵ ਹੈ, ਉਸ ਨੇ ਸ੍ਰੀ ਦਸ਼ਮੇਸ਼ ਦੇ ਬਚਿਤ੍ਰ ਨਾਟਕ ਤੋਂ ਕੁਝ ਸਹਾਇਤਾ ਲਈ ਹੋਵੇ, ਪਰ ਇਸ ਤੋਂ ਪਿੱਛੋਂ ਜਾਂ ਸੰਮਤ ੧੭੪੯—੫੦ ਬਿ: ਤੋਂ ਅਗਲੀ ਕੋਈ ਵੀ ਇਤਿਹਾਸਿਕ ਘਟਨਾ ਬਚਿਤ੍ਰ ਨਾਟਕ ਵਿਚ ਦਰਜ ਨਹੀਂ ਹੈ, ਕਿਉਂਕਿ ਇਸ ਤੋਂ ਅੱਗੇ ਗੁਰੂ ਸਾਹਿਬ ਨੇ, ਪਤਾ ਨਹੀਂ ਕਿਉਂ, ਆਪਣੇ ਦਰਬਾਰ ਤੇ ਜੰਗਾਂ-ਜੁੱਧਾਂ ਦੇ ਹਾਲ ਆਪਣੀ ਕਲਮ ਤੋਂ ਨਹੀਂ ਲਿਖੇ ਤੇ ਨਾ ਹੀ ਕਵਿ ਅਣੀ ਰਾਇ ਦੇ ਜੰਗ ਨਾਮਾ ਗੁਰੂ ਗੋਬਿੰਦ ਸਿੰਘ ਤੋਂ ਛੁਟ, ਜਿਸ ਵਿਚ ਬਾਦਸ਼ਾਹੀ ਹੁਕਮ ਨਾਲ ਦੁਸ਼ਮਨ ਦੀ ਆਨੰਦ ਪੁਰ ਉਤੇ ਚੜ੍ਹਾਈ (ਸੰਨ ੧੭੫੭ ਬਿ:) ਦਾ ਹਾਲ ਹੈ, ਹੋਰ ਕਿਸੇ ਕਵੀ ਜਾਂ ਲੇਖਕ ਨੇ ਹੀ ਹੋਰ ਕੁਝ ਲਿਖਿਆ ਹੈ। ਬਾਬਾ ਕ੍ਰਿਪਾ ਦਿਆਲ ਸਿੰਘ ਕ੍ਰਿਤ ਮਹਿਮਾ ਪ੍ਰਕਾਸ਼ (੧੭੯੩ ਬਿ:), ਕਵੀ ਕੋਇਰ ਸਿੰਘ ਦਾ ਗੁਰ ਬਿਲਾਸ ਪਾ: ੧੦ (ਸੰ: ੧੮੦੮ ਬਿ:), ਕੇਸਰ ਸਿੰਘ ਛਿੱਬਰ ਦਾ ਬੰਸਾਵਲੀ ਨਾਮਾ (ਸੰ: ੧੮੨੫ ਬਿ:), ਬਾਬਾ ਸਰੂਪ ਦਾਸ ਭੱਲੇ ਦਾ ਗੁਰ ਮਹਿਮਾ ਪ੍ਰਕਾਸ਼ (ਸੰਮਤ ੧੮੩੧ ਬਿ:), ਸੁੱਖਾ ਸਿੰਘ ਦਾ ਗੁਰ ਬਿਲਾਸ ਪਾਤਸ਼ਾਹੀ ੧੦

[1]ਬਾਬਾ ਸੁਮੇਰ ਸਿੰਘ ਜੀ, ਗੁਰੁ ਪਦ ਪ੍ਰੇਮ ਪ੍ਰਕਾਸ਼, ੧੯੮੨, ਸਫ਼ਾ ੨੬੭।

(ਸੰਮਤ ੧੮੫੪ ਬਿ:) ਆਦਿ ਸਭ ਕ੍ਰਮ ਅਨੁਸਾਰ ਇਸ ਤੋਂ ਪਿਛਲੇਰੀਆਂ ਰਚਨਾਵਾਂ ਹਨ। ਇਸ ਲਈ ਮੰਨਣਾ ਪੈਂਦਾ ਹੈ ਕਿ ਇਨ੍ਹਾਂ ਵਿਚੋਂ ਕੋਈ ਵੀ ਪੁਸਤਕ ਉਸ ਦੀ ਇਸ ਇਤਿਹਾਸਿਕ ਰਚਨਾ ਦਾ ਆਧਾਰ ਨਹੀਂ ਕਹੀ ਜਾ ਸਕਦੀ।

ਫਿਰ ਸ੍ਰੀ ਗੁਰ ਸੋਭਾ ਦੀ ਰਚਨਾ ਕਦੋਂ ਤੇ ਕਿਵੇਂ ਹੋਈ? ਵਿਦਵਾਨਾਂ ਨੇ ਸ੍ਰੀ ਗੁਰੁ ਸੋਭਾ ਦਾ ਰਚਨਾ-ਕਾਲ ਸੰਮਤ ੧੭੦੮ ਬਿ: ਤੋਂ ੧੭੬੮ ਬਿ: ਤਕ ਨਿਸ਼ਚਿਤ ਕੀਤਾ ਹੈ। ਉਹ ਇਸ ਤਰ੍ਹਾਂ ਕਿ ਸੰਮਤ ੧੭੫੮ ਵਿਚ ਇਸ ਦੀ ਰਚਨਾ ਸ਼ੁਰੂ ਹੋਈ,ਜਿਵੇਂ ਕਿ ਇਸ ਪੁਸਤਕ ਦੇ ਪਹਿਲੇ ਅਧਿਆਇ ਦੇ ਮੁੱਢ ਵਿਚ ਹੀ ਲਿਖਿਆ ਹੈ—

ਸੰਮਤ ਸਤ੍ਰਹ ਸੈ ਭਏ ਬਰਖ ਅਠਾਵਨ ਬੀਤ।
ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤ ॥੬॥

ਅਰਥਾਤ—ਸੰਮਤ ੧੭੫੮ ਦੀ ਭਾਦੋਂ ਸੁਦੀ ੧੫ ਨੂੰ ਇਸ ਪੁਸਤਕ ਦੀ ਕਥਾ ਰਚੀ ਅਥਵਾ ਰਚਣੀ ਸ਼ੁਰੂ ਕੀਤੀ ਅਤੇ ਇਸ ਦੀ ਸਮਾਪਤੀ ਸੰਮਤ ੧੭੬੮ ਬਿ: ਵਿਚ ਹੋਈ[1], ਜਿਵੇਂ ਕਿ ਸੁਰਗਵਾਸੀ ਬਾਬਾ ਸੁਮੇਰ ਸਿੰਘ ਜੀ ਸਾਬਕ ਮਹੰਤ ਪਟਨਾ ਸਾਹਿਬ ਨੇ ਸ੍ਰੀ ਗੁਰੁ ਪਦ ਪ੍ਰੇਮ ਪ੍ਰਕਾਸ਼, ੧੮੮੨ ਈ: ਦੇ ਸਫ਼ਾ ੭੧੩ ਪਰ ਲਿਖਿਆ ਹੈ—

ਸੈਨਾ ਸਿੰਘ ਕਹੀ ਗੁਰ ਸੋਭਾ।
ਸਤ੍ਰਹ ਸਤ ਅਠਸਠ[2] ਨਿਜ ਓਭਾ।

ਫਿਰ ਉਸ ਨੇ ਇਹ ਪੁਸਤਕ ਕਿਸ ਆਧਾਰ ਤੇ ਲਿਖੀ, ਇਸ ਬਾਰੇ ਉਸ ਦਾ ਆਪਣਾ ਹੀ ਕਥਨ ਹੈ:

(੧) ਅਗਮ ਪੁਰਖ ਕੀ ਅਗਮ ਕਹਾਨੀ। ਗੁਰੂ ਕ੍ਰਿਪਾ ਤੇ ਕਛੂਕ ਜਾਨੀ। (ਸਫ਼ਾ ੧੪)

(੨) ਕਛੂਕ ਸੁਨੀ ਕਛੁ ਉਕਤਿ ਕਰਿ, ਬਰਨਤਿ ਹੋ ਅਬ ਸੋਇ। (ਸਫ਼ਾ ੫੬)

ਅਰਥਾਤ—ਗੁਰ ਇਤਿਹਾਸ ਦੀਆਂ ਕੁਝ ਘਟਨਾਵਾਂ ਦਾ ਤਾਂ ਉਸ ਨੂੰ ਗੁਰੂ ਜੀ ਦੀ ਕ੍ਰਿਪਾ ਨਾਲ ਪਹਿਲਾਂ ਹੀ ਗਯਾਨ ਪ੍ਰਾਪਤ ਹੋਇਆ ਹੈ ਤੇ ਕੁਝ ਕਥਾਵਾਂ ਉਸ ਨੇ ਪਿੱਛੋਂ ਇਧਰੋਂ ਉਧਰੋਂ ਸੁਣ-ਸੁਣਾ ਕੇ ਜਾਂ ਉਕਤੀ-ਯੁਕਤੀ ਨਾਲ ਲਿਖੀਆਂ ਹਨ।

ਇਤਿਹਾਸ ਤੇ ਪੁਰਾਣ ਉਸ ਸਮੇਂ ਆਪਸ ਵਿਚ ਘੁਲ-ਮਿਲ ਕੇ ਚਲਦੇ ਹੋਣ ਕਰਕੇ, ਜਿਵੇਂ ਕਿ ਦਸਮ ਗੁਰੂ ਦੇ ਬਚਿਤ੍ਰ ਨਾਟਕ ਵਿਚੋਂ ਹੀ ਅਨੇਕਾਂ ਉਦਾਹਰਣ ਮਿਲਦੇ ਹਨ, ਕਵਿ-ਸਮਾਜ ਵਿਚ ਕਿਸੇ ਇਤਿਹਾਸਿਕ ਲਿਖਤ ਬਾਰੇ ਸੰਨ-ਸੰਮਤ ਦੇਣ ਦਾ ਏਨਾ ਰਿਵਾਜ ਨਹੀਂ ਸੀ, ਇਸੇ ਕਾਰਣ ਕਵੀ ਅਣੀ ਰਾਇ ਨੇ ਜੰਗ ਨਾਮਾ ਗੁਰੂ ਗੋਬਿੰਦ ਸਿੰਘ ਵਿਚ ਅਤੇ ਕਵੀ ਸੈਨਾਪਤਿ

---

[1]ਭਾਈ ਕਾਨ੍ਹ ਸਿੰਘ ਨਾਭਾ, ਸ੍ਰੀ ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਦੇ ਅੰਤਲੇ 'ਨਵੇਂ ਵਾਧੇ' ਸਫ਼ਾ ੨੪, ਕਾਲਮ ੪। [2]ਸੰਮਤ ੧੭੬੮ ਬਿ:।

ਨੇ ਗੁਰ ਸੋਭਾ ਵਿਚ ਗੁਰੂ ਜੀ ਦੇ ਜੰਗਾਂ-ਜੁੱਧਾਂ ਦੇ ਸੰਨ-ਸੰਮਤ ਅਤੇ ਤਿਥਾਂ-ਤਾਰੀਖ਼ਾਂ ਆਦਿ ਦੇ ਵੇਰਵੇ ਕਿਤੇ ਨਹੀਂ ਦਿੱਤੇ ਤੇ ਸਾਰੀਆਂ ਇਤਿਹਾਸਿਕ ਘਟਨਾਵਾਂ ਨੂੰ ਸਿੱਧੇ-ਸਾਦੇ ਬਿਆਨ ਤਕ ਹੀ ਸੀਮਿਤ ਰੱਖਿਆ ਹੈ, ਜਿਵੇਂ ਕਿ ਕਵੀ ਲਿਖਦਾ ਹੈ:—

(੧) ਕੇਤਕ ਬਰਸ ਭਾਂਤਿ ਇਹ ਭਏ। ਦੇਸ ਪਾਂਵਟੇ ਸਤਿਗੁਰੁ ਗਏ। (ਸਫ਼ਾ ੧੫)

(੨) ਚੇਤ ਮਾਸ ਬੀਤਯੋ ਸਕਲ, ਮੇਲਾ ਭਯੋ ਅਪਾਰ।
ਬੈਸਾਖੀ ਕੇ ਦਰਸ ਪੈ, ਸਤਿਗੁਰੁ ਕਿਯੋ ਬਿਚਾਰ ॥ ੨ ॥ (ਸਫ਼ਾ ੨੯)

ਅਰਥਾਤ—ਸ਼੍ਰੀ ਦਸ਼ਮੇਸ਼ ਜੀ ਆਨੰਦ ਪੁਰ ਛੱਡ ਕੇ ਪਾਂਵਟੇ ਗਏ, ਪਰ ਕਦੋਂ ਤੇ ਕਿਸ ਸਾਲ ? ਫੇਰ ਮਹੀਨਾ ਚੇਤ ਲੰਘਣ ਤੇ ਵੈਸਾਖੀ ਸਮੇਂ ਅਪਾਰ ਸੰਗਤ ਜੁੜੀ ਤੇ ਗੁਰੂ ਜੀ ਨੇ (ਖ਼ਾਲਸਾ-ਪੰਥ ਸਾਜਣ ਬਾਰੇ) ਵਿਚਾਰ ਕੀਤੀ, ਪਰ ਕਿਵੇਂ ਤੇ ਕਿਸ ਸਾਲ ? ਇਸ ਬਾਰੇ ਕਵੀ ਸੈਨਾਪਤਿ ਨੇ ਕੁਝ ਨਹੀਂ ਲਿਖਿਆ। ਇਸ ਤੋਂ ਉਸ ਦੇ ਪਰੰਪਰਾਵਾਦੀ ਪੁਰਾਣਿਕ ਖ਼ਿਆਲਾਂ ਦਾ ਪਤਾ ਲਗਦਾ ਹੈ।

### ੩. ਕੁਝ ਇਤਿਹਾਸਿਕ ਵਿਸ਼ੇਸ਼ਤਾਈਆਂ

ਕਵਿ ਸੈਨਾਪਤਿ ਦੇ ਗੁਰੁ ਸੋਭਾ ਗ੍ਰੰਥ ਦੀ ਸਭ ਤੋਂ ਵੱਡੀ ਇਤਿਹਾਸਿਕ ਵਿਸ਼ੇਸ਼ਤਾ ਇਹ ਹੈ ਕਿ ਇਸ ਵਿਚ ਕ੍ਰਮ-ਅਨੁਸਾਰ ਉਸ ਸਮੇਂ ਦੀਆਂ ਕੁਝ ਅਟਲ ਸਚਾਈਆਂ ਦਾ ਪਤਾ ਇਸ ਤਰ੍ਹਾਂ ਲਗਦਾ ਹੈ:

(੧) ਅਧਿਆਇ ਪੰਜ ਤੇ ਛੇ ਤੋਂ ਇਹ ਗੱਲ ਚੰਗੀ ਤਰ੍ਹਾਂ ਸਪਸ਼ਟ ਹੁੰਦੀ ਹੈ ਕਿ ਖ਼ਾਲਸਾ-ਪੰਥ ਸਾਜਣ ਤੇ ਨਵੀਂ ਰਹਿਤ-ਮਰਯਾਦਾ ਪ੍ਰਚਲਿਤ ਹੋਣ ਸਮੇਂ ਸਿੱਖਾਂ ਨੂੰ ਕੀ ਕੀ ਸਮਾਜਿਕ ਔਕੜਾਂ ਪੇਸ਼ ਆਈਆਂ: ਪੁਰਾਣੀਆਂ ਰੀਤਾਂ ਰਸਮਾਂ ਭੱਦਣ (ਮੁੰਡਨ), ਵਿਆਹ ਤੇ ਮ੍ਰਿਤਕ ਆਦਿ ਤਿਆਗਣ ਤੇ ਦਿੱਲੀ ਵਿਚ ਕਿਵੇਂ ਸਤਯਾਗ੍ਰਹੀ ਹੜਤਾਲ ਹੋਈ ਤੇ ਕਚਹਿਰੀ ਤਕ ਮੁਕੱਦਮਾ ਜਾਣ ਤੇ ਫੇਰ ਕਿਵੇਂ ਮਸਾਂ ਮਸਾਂ ਸੁਲਹ-ਸਫ਼ਾਈ ਹੋਈ ਆਦਿ।

(੨) ਸ਼੍ਰੀ ਦਸ਼ਮੇਸ਼ ਦਾ ਅਮ੍ਰਿਤ-ਪ੍ਰਚਾਰ ਕੇਵਲ ਬਾਹਰਲੇ ਸਿੱਖਾਂ ਤਕ ਹੀ ਸੀਮਿਤ ਨਹੀਂ ਸੀ, ਸਗੋਂ ਗੁਰੂ ਜੀ ਦੇ ਘਰ ਵਿਚ ਸਾਹਿਬਜ਼ਾਦਿਆਂ ਤਕ ਸਭ ਨੇ ਬਾਕਾਇਦਾ ਅਮ੍ਰਿਤ ਛਕਿਆ ਸੀ, ਜਿਵੇਂ ਕਿ ਕਵੀ ਸੈਨਾਪਤਿ ਦਾ ਕਥਨ ਹੈ:

ਦੋ ਖਾਂਡੇ ਕੀ ਪਾਹੁਲ ਤੇਜ ਬਢਾਇਆ।
ਜੋਰਾਵਰਿ ਕਰਿ ਸਿੰਘ ਹੁਕਮ ਵਰਤਾਇਆ।। (ਅਧਿ: ੫)

(੩) ਸਹਿਜਧਾਰੀ ਤੇ ਅਮ੍ਰਿਤਧਾਰੀ ਉਹੋ ਸਿੱਖ ਖ਼ਾਲਸਾ ਅਖਵਾਂਦੇ ਸਨ ਜਿਨ੍ਹਾਂ ਦਾ ਸਿੱਧਾ ਸੰਬੰਧ ਗੁਰੂ ਜੀ ਦੇ ਨਾਲ ਸ਼ਾਹੀ ਅਥਵਾ ਖ਼ਾਲਸਾ ਜਾਇਦਾਦ ਵਾਂਗ ਹੁੰਦਾ ਸੀ। ਇਸ ਤੋਂ ਬਿਨਾ ਉਹ ਸਿੱਖ ਜੋ ਮਸੰਦਾਂ ਦੇ ਅਧੀਨ ਸਨ, ਖ਼ਾਲਸਾ ਨਹੀਂ—ਸਹਿਲੰਗ ਅਖਵਾਂਦੇ ਸਨ।

ਸੰਦ ਉਸ ਸਮੇਂ ਚੂੰਕਿ ਗੁਰੂ-ਘਰ ਦੇ ਵਿਰੋਧੀ ਬਣ ਗਏ ਸਨ, ਇਸ ਲਈ ਗੁਰੂ ਜੀ ਨੇ ਉਨ੍ਹਾਂ ਨੂੰ ਸਜ਼ਾ ਦਿੱਤੀ ਤੇ ਸਿੱਖਾਂ ਨੂੰ ਉਨ੍ਹਾਂ ਤੋਂ ਨਿਆਰੇ ਕਰ ਕੇ ਸਿੱਧਾ ਆਪਣੇ ਅਧੀਨ ਖ਼ਾਲਸਾ ਬਣਾ ਲਿਆ ਸੀ :

ਸਕਲ ਸਿਖ ਭਏ ਖਾਲਸਾ, ਸੁਨਿਯੈ ਸਾਚ ਬਿਚਾਰ। (ਅਧਿ: ੭)

ਇਸੇ ਕਾਰਣ ਨਿਰਮੋਹ ਗੜ੍ਹ ਦੇ ਜੁੱਧ ਵਿਚ ਭਾਈ ਸਾਹਿਬ ਚੰਦ ਦੇ ਸ਼ਹੀਦ ਹੋਣ ਤੇ ਕਵੀ ਸੈਨਾਪਤਿ ਨੇ ਉਸ ਨੂੰ 'ਖ਼ਾਲਸਾ' ਪਦਵੀ ਦਿੱਤੀ ਹੈ :

ਪ੍ਰਾਨ ਦਿਯੇ ਹੁਇ ਖਾਲਸਾ, ਪੂਰਨ ਤਾ ਕੇ ਭਾਗ। (ਸਫ਼ਾ ੬੪)

(੪) ਕਵੀ ਸੈਨਾਪਤਿ ਨੇ ਮਾਤਾ ਗੂਜਰੀ ਸਮੇਤ ਸ੍ਰੀ ਦਸ਼ਮੇਸ਼ ਦੇ ਦੋਵੇਂ ਛੋਟੇ ਸਾਹਿਬਜ਼ਾਦਿਆਂ ਦਾ ਗੁਰੂ ਜੀ ਦੇ ਚਮਕੌਰ ਤੋਂ ਮਾਛੀਵਾੜੇ ਵਲ ਨਿਕਲ ਜਾਣ ਤੇ ਲਗ ਭਗ ਸਾਰੇ ਸਿੰਘਾਂ ਦੇ ਸ਼ਹੀਦ ਹੋਣ ਪਿਛੋਂ ਦੁਸ਼ਮਨ ਦੀ ਫ਼ੌਜ ਦੇ ਹੱਥੋਂ ਚਮਕੌਰ ਦੀ ਗੜ੍ਹੀ ਵਿਚੋਂ ਹੀ ਗ੍ਰਿਫ਼ਤਾਰ ਹੋ ਕੇ ਸਰਹੰਦ ਪਹੁੰਚਾਏ ਜਾਣਾ ਤੇ ਸ਼ਹੀਦ ਹੋਣਾ ਲਿਖਿਆ ਹੈ, ਜੋ ਹੋਰ ਪ੍ਰਚਲਿਤ ਰਵਾਇਤਾਂ ਦੇ ਮੁਕਾਬਲੇ ਤੇ ਵਧੇਰੇ ਠੀਕ ਤੇ ਜੁਗਤੀ ਸੰਗਤ ਹੈ। ਕਵੀ ਕੋਇਰ ਸਿੰਘ ਨੇ ਗੁਰ ਬਿਲਾਸ ਮਨੀ ਸਿੰਘ ਮਤ ਵਖਜਾਨ (ਪਾਤਸ਼ਾਹੀ ੧੦) ਵਿਚ, ਜੋ ਸੰਮਤ ੧੮੦੮ ਬਿ: ਦੀ ਰਚਨਾ ਹੈ, ਇਸ ਕਥਨ ਦੀ ਪ੍ਰੋੜ੍ਹਤਾ ਕੀਤੀ ਹੈ।

## ੪. ਸ੍ਰੀ ਆਨੰਦਪੁਰ : ਪਹਿਲਾਂ ਤੇ ਪਿੱਛੋਂ

ਸ੍ਰੀ ਆਨੰਦਪੁਰ ਸਾਹਿਬ ਸ੍ਰੀ ਗੁਰੂ ਤੇਗ ਬਹਾਦੁਰ ਜੀ ਦੇ ਹੱਥੀਂ ਸੰਮਤ ੧੭੧੩ ਬਿ ਦੇ ਲਗ ਭਗ ਚੱਕ ਨਾਨਕੀ ਦੇ ਨਾਂ ਤੇ ਕਾਇਮ ਹੋਇਆ, ਪਰ ਪ੍ਰਸਿੱਧ ਨਾਮ ਮਾਖੋ ਦੈਂਤ ਦੇ ਨਾਂ ਤੇ ਮਾਖੋਵਾਲ ਹੀ ਰਿਹਾ। ਕਵੀ ਗਣੇਸ਼ਾ ਸਿੰਘ ਬੇਦੀ ਦੇ ਕਥਨ ਅਨੁਸਾਰ ਸ੍ਰੀ ਗੁਰੂ ਤੇਗ ਬਹਾਦੁਰ ਜੀ ਨੇ ਫੇਰ ਸੰਮਤ ੧੭੨੧ ਬਿ: ਵਿਚ ਇਹ ਨਗਰ ਵਸਾਇਆ, ਕਵੀ ਸੈਨਾਪਤਿ ਨੇ ਚੂੰਕਿ ਸ੍ਰੀ ਗੁਰੁ ਸੋਭਾ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਮੁੱਢਲੇ ਹਾਲ ਨਹੀਂ ਦੱਸੇ ਤੇ ਆਨੰਦ ਪੁਰ ਦਾ ਮਾਖੋਵਾਲ, ਆਨੰਦ ਪੁਰ ਤੇ ਆਨੰਦ ਗੜ੍ਹ ਨਾਂ ਲਿਖ ਕੇ ਕਿਤੇ ਕਿਤੇ ਕੁਝ ਇਸ਼ਾਰੇ ਮਾਤ੍ਰ ਜ਼ਿਕਰ ਹੀ ਕੀਤਾ ਹੈ, ਜਿਵੇਂ:—

(੧) ਮਾਖੋਵਾਲ ਸੁਹਾਵਨਾ ਸਤਿਗੁਰੁ ਕੋ ਅਸਥਾਨ। (ਸਫ਼ਾ ੧੫)

(੨) ਆਨਿ ਕਹਿਲੂਰ ਮੈਂ ਆਪ ਤਾਹੀ ਸਮੈ ਆਨੰਦਪੁਰ ਬਾਂਧਿ ਬਿਸ੍ਰਾਮ ਕੀਨੋ। (ਸਫ਼ਾ ੨੨)

(੩) ਫਿਰਿ ਆਨੰਦ ਗੜ੍ਹ ਬਾਂਧਿਯੋ ਬਹੁ ਵਿਧਿ ਕਰਿ ਵਿਸਥਾਰ। (ਸਫ਼ਾ ੭੪)

ਤੇ ਕਵੀ ਨੇ ਆਨੰਦ ਪੁਰ ਦੀ ਥਾਵੇਂ ਆਨੰਦ ਪੁਰ ਦੇ ਵਾਸੀ ਸ੍ਰੀ ਦਸ਼ਮੇਸ਼ ਨੂੰ ਕਰਤਾਰ ਸਿਰਜਣ ਆਖ ਰੱਜ ਰੱਜ ਕੇ ਸਲਾਹਿਆ ਹੈ, ਪਰ ਘਟਨਾਵਾਂ ਦੇ ਸੰਨ-ਸੰਮਤ ਨਹੀਂ ਦਿੱਤੇ ਤੇ ਇਹ ਵੀ ਕਿਤੇ ਨਹੀਂ ਦੱਸਿਆ ਕਿ ਗੁਰੂ ਸਾਹਿਬ ੬ ਪੋਹ ਸੰਮਤ ੧੭੬੨ ਨੂੰ ਆਨੰਦ

ਪੁਰ ਛੱਡਣ ਸਮੇਂ ਪਿੱਛੇ ਸੇਵਾ-ਸੰਭਾਲ ਲਈ ਕਿਸ ਨੂੰ ਛੱਡ ਗਏ ਸਨ। ਇਸ ਗੱਲ ਦਾ ਪਤਾ ਸਾਨੂੰ ਇਸ ਤੋਂ ਪਿਛਲੇਰੀਆਂ ਹੋਰ ਇਤਿਹਾਸਿਕ ਰਚਨਾਵਾਂ ਤੋਂ ਲਗਦਾ ਹੈ ਕਿ ਗੁਰਬਖ਼ਸ਼ ਉਦਾਸੀ ਗੁਰੂ ਸਾਹਿਬ ਦੇ ਹੁਕਮ ਨਾਲ ਉਥੇ ਗੁਰੂ-ਸਥਾਨਾਂ ਦੀ ਸੇਵਾ-ਸੰਭਾਲ ਦਾ ਕੰਮ ਕਰਦਾ ਰਿਹਾ ਸੀ। ਫੇਰ ਕੁਝ ਸਮੇਂ ਬਾਦ ਰਾਜਾ ਅਜਮੇਰ ਚੰਦ ਬਿਲਾਸਪੁਰੀਏ ਨਾਲ ਸੋਢੀਆਂ ਦਾ ਤਾਲ-ਮੇਲ ਹੋਣ ਤੇ ਸ੍ਰੀ ਆਨੰਦਪੁਰ ਤੇ ਇਸ ਦੇ ਨਾਲ ਲਗਦੀ ੬੦ ਘੁਮਾਉਂ ਜ਼ਮੀਨ ਦਾ ਮੁੱਲ ੬੦੦੦੦) ਰੁਪਏ ਪਿਆ, ਜੋ ਸੋਢੀ ਗੁਲਾਬ ਰਾਇ ਤੇ ਸ਼ਯਾਮ ਚੰਦ ਨੇ ਅਦਾ ਕਰ ਦਿੱਤਾ। ਪਿੱਛੋਂ ਇਸੇ ਸੋਢੀ ਗੁਲਾਬ ਰਾਇ ਦੀ ਵੰਸ਼ ਗੁਰੂ-ਪਣ ਦੇ ਅਭਿਮਾਨ ਕਾਰਣ ਭਾਈ ਗੁਰਬਖ਼ਸ਼ ਉਦਾਸੀ ਦੇ ਸਰਾਪ ਨਾਲ ਨਸ਼ਟ ਹੋ ਗਈ ਤੇ ਸੋਢੀ ਸ਼ਯਾਮ ਚੰਦ ਦਾ ਖ਼ਾਨਦਾਨ ਹੀ ਬਾਕੀ ਰਿਹਾ, ਜਿਸ ਵਿਚੋਂ ਅੱਜ ਕਲ ਦੇ ਆਨੰਦ ਪੁਰੀਏ ਸੋਢੀ ਮਸ਼ਹੂਰ ਹਨ।

(ਦੇਖੋ ਸ੍ਰੀ ਗੁਰੂ ਬੰਸ਼ ਬਿਨੋਦ ਕ੍ਰਿਤ ਬਾਬਾ ਗਣੇਸ਼ਾ ਸਿੰਘ ਬੇਦੀ, ਸਫ਼ੇ ੭੦—੭੧)

## ੫. ਬੋਲੀ ਤੇ ਛੰਦ

ਸ੍ਰੀ ਗੁਰ ਸੋਭਾ ਦੀ ਬੋਲੀ ਬ੍ਰਿਜ-ਭਾਸ਼ਾ ਤੇ ਪੰਜਾਬੀ ਦਾ ਰਲਗੱਡ ਹੈ, ਠੀਕ ਉਸੇ ਤਰ੍ਹਾਂ ਜਿਸ ਤਰ੍ਹਾਂ ਕਿ ਦਸਮ ਗ੍ਰੰਥ ਵਿਚੋਂ ਚੰਡੀ ਚਰਿਤ੍ਰ, ਚੰਡੀ ਦੀ ਵਾਰ ਆਦਿ ਦੋਹਾਂ ਬੋਲੀਆਂ ਦੇ ਰਲੇ-ਮਿਲੇ ਹਵਾਲੇ ਮਿਲਦੇ ਹਨ ਜਾਂ ਕਵੀ ਅਣੀ ਰਾਇ, ਮੰਗਲ ਆਦਿ ਦਰਬਾਰੀ ਕਵੀਆਂ ਦੀ ਕਵਿਤਾ ਜੰਗ ਨਾਮਾ ਆਦਿ ਵਿਚੋਂ ਬ੍ਰਿਜ ਤੇ ਪੰਜਾਬੀ ਦੇ ਦੋਵੇਂ ਰੂਪ ਇਕਸਾਰ ਮਿਲਦੇ ਹਨ। ਇਸ ਸੰਬੰਧ ਵਿਚ ਪੰਜਾਬੀ ਦੇ ਨਮੂਨਿਆਂ ਲਈ ਸ੍ਰੀ ਗੁਰੂ ਸੋਭਾ ਦੀਆਂ ਪਉੜੀਆਂ ਸਫ਼ਾ ੩੫ ਤੋਂ ੪੧ ਤਕ ਮੁਕਾਬਲੇ ਵਜੋਂ ਵੇਖਣ ਯੋਗ ਹਨ।

ਪਿੰਗਲ ਅਥਵਾ ਛੰਦ—ਸ਼ਾਸਤ੍ਰ ਦੇ ਨੁਕਤਾ ਨਿਗਾਹ ਤੋਂ ਸ੍ਰੀ ਗੁਰ ਸੋਭਾ ਦੇ ੧੯ ਛੰਦ ਇਹ ਹਨ—ਅਨਤੁਕਾ ਰਸਾਵਲ, ਅੜਿੱਲ, ਸਵੈਯਾ, ਸੋਰਠਾ, ਕਬਿੱਤ ਛਪੈ, ਚੌਪਈ, ਚੌਲੋਟਨ, ਝੂਲਨਾ ਸਵੈਯਾ, ਤ੍ਰਿਭੰਗੀ, ਤੋਟਕ, ਦੋਹਰਾ, ਨਾਰਾਜ, ਪਉੜੀ, ਭੁਜੰਗ ਪ੍ਰਯਾਤ, ਮਧੁਭਾਰ, ਰਸਾਵਲ, ਰੂਆਮਲ, ਲੋਟਨ ਤੇ ਕੁਲ ਛੰਦਾਂ ਦੀ ਅੰਕ-ਗਿਣਤੀ ੯੩੫ ਹੈ। ਗਣਿਕ, ਮਾਤ੍ਰਿਕ ਤੇ ਵਰਣਿਕ ਤਿੰਨੇ ਤਰ੍ਹਾਂ ਦੇ ਛੰਦ ਇਸ ਗ੍ਰੰਥ ਵਿਚ ਕਵੀ ਸੈਨਾਪਤਿ ਨੇ ਵਰਤੇ ਹਨ।

## ੬. ਹੱਥ-ਲਿਖਿਤ ਪ੍ਰਤੀਆਂ ਤੇ ਇਸ ਦਾ ਸੰਪਾਦਨ

ਕਿਸੇ ਪ੍ਰਾਚੀਨ ਹੱਥ-ਲਿਖਿਤ ਪੁਸਤਕ ਦਾ ਸੰਪਾਦਨ ਆਪਣੇ ਆਪ ਵਿਚ ਇਕ ਵੱਖਰਾ ਹੁਨਰ ਹੈ। ਪੁਰਾਤਨ ਸਮੇਂ ਵਿਚ, ਜਿਵੇਂ ਕਿ ਪੁਰਾਣਿਕ ਕਾਲ ਤੋਂ ਪਰੰਪਰਾ ਚਲੀ ਆ ਰਹੀ ਹੈ, ਨਾ ਕੇਵਲ ਸਾਹਿੱਤਕ ਰਚਨਾਵਾਂ ਹੀ, ਸਗੋਂ ਦਰਸ਼ਨ, ਧਰਮ ਸ਼ਾਸਤ੍ਰ, ਇਤਿਹਾਸ,

ਜੋਤਿਸ਼, ਵੈਦਕ (ਨਿਦਾਨ ਜਾਂ ਚਿਕਿਤਸਾ) ਆਦਿ ਦੀਆਂ ਪੁਸਤਕਾਂ ਵੀ ਆਮ ਤੌਰ ਤੇ ਕਵਿਤਾ ਵਿਚ ਹੀ ਲਿਖੀਆਂ ਜਾਂਦੀਆਂ ਸਨ। ਇਸੇ ਕਾਰਣ ਸ਼੍ਰੀ ਦਸ਼ਮੇਸ਼ ਕ੍ਰਿਤ ਬਚਿਤ੍ਰ ਨਾਟਕ (ਸ੍ਵਜੀਵਨੀ) ਤੇ ਕਵਿ ਸੈਨਾਪਤਿ ਕ੍ਰਿਤ ਸ੍ਰੀ ਗੁਰੁ ਸੋਭਾ ਗ੍ਰੰਥ ਦੋਵੇਂ ਇਤਿਹਾਸਿਕ ਪੁਸਤਕਾਂ ਕਵਿਤਾ ਵਿਚ ਹਨ, ਉਹ ਵੀ ਪੁਰਾਣ ਤੇ ਇਤਿਹਾਸ, ਪੁਰਾਤਨ ਸਮੇਂ ਤੋਂ ਨਾਲੋ ਨਾਲ ਚਲਦੇ ਆ ਰਹੇ ਹੋਣ ਕਰਕੇ ਪੁਰਾਣਿਕ ਸੰਚੇ ਵਿਚ ਢਲੀਆਂ ਹੋਈਆਂ। ਸ਼ਾਇਦ ਬਹੁਤੀ ਸੰਨ-ਸੰਮਤਾਂ ਦੀ ਵਰਤੋਂ ਇਨ੍ਹਾਂ ਵਿਚ ਇਸੇ ਕਰਕੇ ਨਹੀਂ ਹੋਈ ਤੇ ਸ੍ਰੀ ਗੁਰੁ ਸੋਭਾ ਵਿਚ ਤਾਂ ਅਖ਼ੀਰ ਤੇ (੧੯ਵੇਂ ਅਧਿਆਇ ਵਿਚ) ਸ੍ਰੀ ਦਸ਼ਮੇਸ਼ ਦੇ ਕੱਤਕ ਸੁਦੀ ੫ ਸੰਮਤ ੧੭੬੫ ਬਿ: ਨੂੰ ਜੋਤੀ ਜੋਤ ਸਮਾਉਣ ਵਾਲੇ ਸੰਮਤ ਤੋਂ ਤੇ ਮੁੱਢਲੇ ਰਚਨਾ-ਸੰਮਤ ੧੭੫੮ ਤੋਂ ਬਿਨਾ ਹੋਰ ਕੋਈ ਸੰਮਤ ਹੀ ਨਹੀਂ ਦਿੱਤਾ।

ਸ੍ਰੀ ਗੁਰੁ ਸੋਭਾ ਦਾ ਇਹ ਸੰਪਾਦਿਤ ਸੰਸਕਰਣ, ਜੋ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਅੰਮ੍ਰਿਤਸਰ ਦੀ ਹੱਥ-ਲਿਖਿਤ ਨੰ: ੩੯੧੫ ਤੇ ੪੪੬੬ ਦੇ ਆਧਾਰ ਤੇ ਕੁਝ ਹੋਰ ਫੁਟਕਲ ਨੁਸਖ਼ਿਆਂ ਦੀ ਮਦਦ ਨਾਲ ਤਿਆਰ ਕੀਤਾ ਗਿਆ ਹੈ, ਇਨੇ ਕਰਕੇ ਛਾਪਣ ਦੀ ਲੋੜ ਪਈ ਕਿ ਸੰਨ ੧੯੨੧-੧੯੩੫ ਵਿਚ ਇਸ ਦੇ ਦੋ ਸੰਸਕਰਣ ਅਕਾਲੀ ਕੌਰ ਸਿੰਘ ਹੋਰਾਂ ਅੰਮ੍ਰਿਤਸਰੋਂ ਛਾਪੇ ਸਨ, ਜੋ ਖੰਡਿਤ ਤੇ ਅਧੂਰੇ ਪਾਠ ਅਤੇ ਅਸ਼ੁੱਧ ਸ਼ਬਦਾਂ ਦੀ ਭਰਮਾਰ ਦੇ ਕਾਰਣ ਇਸ ਜੋਗ ਨਹੀਂ ਸਨ ਕਿ ਅਜ ਕਲ ਦੇ ਅਗਾਂਹ ਵਧੂ ਰੁਚੀਆਂ ਵਾਲੇ ਵਿਦਿਆਰਥੀਆਂ ਦੇ ਹੱਥਾਂ ਵਿਚ ਦਿੱਤੇ ਜਾ ਸਕਣ। ਇਸ ਕਾਰਣ ਸ੍ਰੀ ਗੁਰੁ ਸੋਭਾ ਦਾ ਇਹ ਸੰਸਕਰਣ ਉਪਰੋਕਤ ਹੱਥ-ਲਿਖਿਤ ਪੁਸਤਕਾਂ ਦੇ ਆਧਾਰ ਤੇ ਕਠਿਨ ਪਾਠਾਂ ਦੇ ਫੁਟਨੋਟਾਂ ਸਹਿਤ ਸੰਪਾਦਿਤ ਕਰਕੇ ਪ੍ਰਕਾਸ਼ਿਤ ਕੀਤਾ ਗਿਆ ਹੈ ਤੇ ਅੰਤ ਵਿਚ ਪਾਠਕਾਂ ਦੀ ਸੌਖ ਲਈ ਸ਼ਬਦਾਨੁਕ੍ਰਮਣਿਕਾ ਤੇ ਪ੍ਰਸਿੱਧ ਇਤਿਹਾਸਿਕ ਘਟਨਾਵਾਂ ਦੇ ਸਿਰਲੇਖ ਹੇਠ ਦੋ ਅੰਤਿਕਾਂ ਵੱਖ ਦਿੱਤੀਆਂ ਗਈਆਂ ਹਨ। ਫੇਰ ਵੀ ਜੇ ਕੋਈ ਕਮੀ ਰਹਿ ਗਈ ਹੋਵੇ ਤਾਂ ਉਹ ਅਗਲੇ ਸੰਸਕਰਣ ਵਿਚ ਪੂਰੀ ਕਰਨ ਦਾ ਜਤਨ ਕੀਤਾ ਜਾਵੇਗਾ।

ਸ੍ਰੀ ਅੰਮ੍ਰਿਤਸਰ,
੨੪-੬-੧੯੬੭

—ਸ਼ਮਸ਼ੇਰ ਸਿੰਘ 'ਅਸ਼ੋਕ'

੧ ਓ ਸ੍ਰੀ ਵਾਹਗੁਰੂ ਜੀ ਕੀ ਫਤਹਿ ।

# ਸ੍ਰੀ ਗੁਰੁ ਸੋਭਾ ਗ੍ਰੰਥ ਲਿਖ੍ਯਤੇ

ਅਕਾਸ ਬਾਣੀ

## ਅਥ ਪ੍ਰਿਥਮ ਧਿਆਉ ਪੰਥ ਪ੍ਰਗਾਸ ਕਥਨੰ।

ਤ੍ਵ ਪ੍ਰਸਾਦਿ । ਖਾਲਸਾ ਵਾਚ ।

ਦੋਹਰਾ

ਏਕ ਸਮੈ ਹਿਤ ਸੋ ਹਿਤੂ ਉਚਰੀ ਹਿਤ ਚਿਤ ਲਾਇ ।
ਪ੍ਰਭੁ ਰਚਨਾ ਐਸੇ ਰਚੀ ਸੋ ਤੁਮ ਕਹੋ ਸੁਨਾਇ ॥ ੧ ॥

ਸਵੈਯਾ

ਸੁਨਿਕੈ ਉਪਜੀ ਤਬ ਹੀ ਮਨਿ ਮੈ, ਬਰਨੌ ਉਪਮਾ ਪ੍ਰਭੁ ਕੀ ਕਹੀਐ ।
ਮਤਿ ਥੋਰੀ ਸੀ ਥੋਰੀ ਹੂ ਤੇ ਛਿਨ ਏਕ ਸੁ, ਤੇਰੀ ਦਯਾਲੁ ਦਯਾ ਚਹੀਐ ।
ਕਹਿਬੋ ਬਿਨਤੀ ਕਰ ਜੋਰਿ ਦੋਊ, ਹਰਿ ਕੀਜੈ ਸੋਊ ਜੁ ਪਰੈ ਸਹੀਐ ।
ਤੁਮਰੀ ਉਪਮਾ ਤੁਮ ਹੀ ਬਰਨੌ, ਕਰ ਆਪਨ ਤੇ ਕਰਿ ਮੋ ਗਹੀਐ ॥ ੨ ॥

ਦੋਹਰਾ

ਮਤਿ ਥੋਰੀ ਉਪਮਾ ਘਨੀ, ਕਿਹਿ ਬਿਧਿ ਬਰਨੀ ਜਾਇ ।
ਬਿਨੌ ਕਰੈ ਕਬਿ ਜੋਰਿ ਕਰ, ਸਤਿਗੁਰੁ ਹੋਹੁ ਸਹਾਇ ॥ ੩ ॥
ਨਮਸਕਾਰਿ ਕਰਿ ਜੋਰਿ ਕੈ ਕਰਤਿ ਜੀਵ ਅਰਦਾਸ ।
ਰਚੌ ਗ੍ਰੰਥ ਤੁਮਰੀ ਕਥਾ, ਕਰਹੁ ਸੁ ਬੁਧਿ ਪ੍ਰਗਾਸ ॥ ੪ ॥

ਗੁਰ ਸੋਭਾ ਯਾ ਗ੍ਰੰਥ ਕੋ ਧਰੋ ਸੁ ਨਾਮ ਬਿਚਾਰ ।
ਸੁਨਤ ਕਹਿਤ ਗਤਿ ਹੋਤ ਹੈ, ਮਨ ਅੰਤਰਿ ਉਰਿਧਾਰਿ ॥ ੫ ॥
ਸੰਮਤ ਸਤ੍ਰਹ ਸੈ ਭਏ ਬਰਖ ਅਠਾਵਨਾ ਬੀਤ ।
ਭਾਦਵ ਸੁਦਿ ਪੰਦ੍ਰਸ ਭਈ, ਰਚੀ ਕਥਾ ਕਰਿ ਪ੍ਰੀਤ ॥ ੬ ॥
ਸਤਿਗੁਰੁ ਕੀ ਉਪਮਾ ਕਹੋ ਦਿਵਸ ਰੈਨ ਬੀਚਾਰਿ ।
ਦੀਜੈ ਸੁਧਿ ਬੁਧਿ ਕ੍ਰਿਪਾ ਕਰਿ[2] ਕਰਨਹਾਰ ਕਰਤਾਰ ॥ ੭ ॥

ਚੌਪਈ

ਤਵ ਪ੍ਰਸਾਦਿ ਗੁਰੂ ਉਪਦੇਸੇ । ਜਨਮ ਜਨਮ ਕੇ ਮਿਟੇ ਅੰਦੇਸੇ ।
ਤਬ ਯਹਿ ਕੀਟ ਪਤਿਤ ਮਨ ਆਯੋ । ਭਈ ਕ੍ਰਿਪਾ ਗੁਰੁ ਮਾਰਗਿ ਪਾਯੋ ॥ ੮ ॥
ਤਬ ਮਨ ਮੀਤ ਮੋਹਿ ਇਮ ਭਾਖੀ । ਪ੍ਰਗਟਿ ਕਹੋ ਸਤਿਗੁਰੁ ਕੀ ਸਾਖੀ ।
ਜੋ ਪ੍ਰਭੁ ਗੁਰੁ ਕੋ ਬਚਨ ਸੁਨਾਏ । ਕਹਿਹੋ ਕਥਾ ਸੁਨੋ ਚਿਤ ਲਾਏ ।
ਨਿਰਮਲ ਪੰਥ ਜੋਤਿ ਉਜਿਆਰੀ । ਦੀਰਘ ਪ੍ਰਬਲ ਸਬਲ ਅਤਿ ਭਾਰੀ ।
ਜਬ ਗੁਰੁ ਕਛਿਇਕ ਬੁਧਿ ਪ੍ਰਗਾਸੀ । ਦਯਾ ਕਰੀ ਪੂਰਨ ਅਬਿਨਾਸੀ ॥ ੧੦ ॥
ਸਤਿਗੁਰੁ ਸੋਭਾ ਇਹ ਤੇ ਕਹੋ । ਤਿਹ ਪ੍ਰਤਾਪ ਪਰਮਪਦ[3] ਲਹੋ ।
ਪੂਰਨ ਪੁੰਨ ਪਰੇ ਤਿਹ ਸਰਨਾ । ਅਮਰ ਭਏ ਫਿਰਿ ਜਨਮ ਨ ਮਰਨਾ ॥੧੧॥
ਅਬ ਸਤਿਗੁਰੁ ਕੇ ਨਾਮ ਬਖਾਨੋ । ਪਰਮ ਪੁਰਖ ਤਿਹ ਤੇ ਪਹਿਚਾਨੋ ।
ਪ੍ਰਥਮੇ ਸਤਿਗੁਰੁ ਨਾਨਕ ਭਏ । ਅੰਗਦ ਅਮਰਦਾਸ ਪ੍ਰਗਟਏ ॥ ੧੨ ॥
ਤਿਹ ਤੇ ਰਾਮਦਾਸ ਗੁਰੁ ਜਾਨੋ । ਅਰਜਨ ਹਰਿ ਗੋਬਿੰਦ ਪਛਾਨੋ ।
ਤਿਹ ਤੇ ਗੁਰੂ ਭਏ ਹਰਿ ਰਾਇ । ਫੇਰਿ ਗੁਰੂ ਹਰਿ ਕ੍ਰਿਸਨ ਕਹਾਇ ॥੧੩॥
ਪ੍ਰਗਟ ਭਏ ਗੁਰੁ ਤੇਗ ਬਹਾਦਰ । ਸਗਲ ਸ੍ਰਿਸਟਿ ਪੈ ਜਾਕੀ ਚਾਦਰ ।
ਕਰਮ ਧਰਮ ਕੀ ਜਿਨਿ ਪਤਿ ਰਾਖੀ । ਅਟਲ ਕਰੀ ਕਲਿਜੁਗ ਮੈ ਸਾਖੀ ॥੧੪॥

---

[1]ਸੰਮਤ ੧੭੫੮ ਬਿ: (ਮੁਤਾਬਿਕ ਸੰਨ ੧੭੦੧ ਈ:) । ਅਕਾਲੀ ਕੌਰ ਸਿੰਘ ਨੇ ਇਸ ਸੰਮਤ ਨੂੰ 'ਸ੍ਰੀ ਗੁਰੁ ਸੋਭਾ' ਦਾ ਰਚਨਾ-ਕਾਲ ਦਸਦਿਆਂ ਅਠਾਨਵ (ਸੰ: ੧੭੯੮ ਬਿ:) ਕਲਪਿਆ ਹੈ, ਜੋ ਠੀਕ ਨਹੀਂ ਹੈ ।

[2]ਸਿ: ਰੈ: ਲਾ: ਨੰ: ੪੪੪੬ ਦੀ ਪ੍ਰਤੀ ਵਿਚ ਏਥੇ 'ਕ੍ਰਿਪਾ ਕਰਿ' ਪਾਠ ਨਹੀਂ ਹੈ, ਜੋ ਲਿਖਾਰੀ ਦੀ ਭੁੱਲ ਜਾਪਦੀ ਹੈ । ਇਸ ਪਾਠ ਦੇ ਨਾ ਹੋਣ ਕਰ ਕੇ ਏਥੇ ਪਿੰਗਲ(ਛੰਦ-ਸ਼ਾਸਤ੍ਰ) ਦੇ ਅਨੁਸਾਰ ਦੋਹਰੇ ਦੇ ਵਜ਼ਨ ਵਿਚ ਫ਼ਰਕ ਪੈਂਦਾ ਹੈ ।

[3]ਮੁਕਤਿ ਪਦ ।

ਸਗਲ ਸ੍ਰਿਸਟਿ ਜਾ ਕਾ ਜਸ ਭਯੋ । ਜਿਹ ਤੇ ਸਰਬ ਧਰਮ ਬੰਚਯੋ[1] ।
ਤੀਨ ਲੋਕ ਮੈ ਜੈ ਜੈ ਭਈ । ਸਤਿਗੁਰੂ ਪੈਜ ਰਾਖਿ ਇਮ ਲਈ ॥੧੫॥
ਤਿਲਕ ਜਨੇਊ ਅਰੁ ਧਰਮਸਾਲਾ[2] । ਅਟਲ ਕਰੀ ਗੁਰੁ ਭਏ ਦਯਾਲਾ ।
ਧਰਮ ਹੇਤ ਪ੍ਰਭੁ ਪੁਰਹਿ ਸਿਧਾਏ । ਗੁਰੁ ਗੋਬਿੰਦ ਸਿੰਘ ਕਹਿਲਾਏ ॥੧੬॥

ਸਵੈਯਾ

ਗੁਰ ਤੇਗ ਬਹਾਦਰ ਤੇ ਗੁਰੁ ਗੋਬਿੰਦ ਸਿੰਘ ਭਯੋ ਤਾਰਣ ਤਰਣੰ ।
ਤ੍ਰੈ ਲੋਕ ਬਿਖੇ ਜੈ ਕਾਰ ਭਯੋ, ਪ੍ਰਗਟਯੋ ਗੁਰੁ ਆਦਿ ਕ੍ਰਿਆ ਕਰਣੰ ।
ਦੁਸਟ ਬਿਡਾਰਣ[3] ਸੰਤ ਉਬਾਰਣ, ਸਬ ਜਗ ਤਾਰਣ ਭਵ[4] ਹਰਣੰ ।
ਜੈ ਜੈ ਜੈ ਦੇਵ ਕਰੈ ਸਭ ਹੀ, ਤਿਹ ਆਨ ਪਰੇ ਗੁਰ ਕੀ ਸਰਣੰ ॥੧੭॥

ਚੌਪਈ

ਤਿਹ ਬਖਸੀਸ[5] ਕਰੀ ਕਰਤਾਰੇ । ਪ੍ਰਭੂ[6] ਬਾਕ ਇਮ ਕਹੇ ਬਿਚਾਰੇ :
"ਤੁਮ ਮੇਰਾ ਇਕ ਪੰਥ ਚਲਾਵੋ । ਸੁਮਤਿ ਦੇਹ ਲੋਗਨ ਸਮਝਾਵੋ ॥੧੮॥
ਜੋ ਪ੍ਰਾਨੀ ਜਮ ਮਗ ਤੇ ਡਰੈ । ਸੁਨਿ ਉਪਦੇਸ ਸਰਨਿ ਤੁਹਿ ਪਰੈ ।
ਜੋ ਪ੍ਰਭੁ ਪੰਥ ਰਚੇ ਰਚਿ ਪ੍ਰੀਤੰ । ਹੈ ਤਿਹ ਸੰਗਿ ਮੋਹਿ ਇਹ ਰੀਤੰ ॥੧੯॥
ਭਗਤਿ ਹੇਤ ਜੇ ਜੇ ਹਮ ਰਚੇ । ਲੈ ਲੈ ਸਿਧ ਜਗਤ ਮੈ ਮਚੇ ।
ਅਪਨੀ ਅਪਨੀ ਪੂਜ ਲਗਾਨੇ । ਅਪਨੇ ਆਪਿ ਆਪਿ ਉਰਝਾਨੇ ॥੨੦॥
ਹਮ ਸੋ ਇਹ ਬਿਧਿ ਕਰੈ ਕਰਾਰੀ । ਨਿਸਦਿਨ ਉਸਤਤਿ ਕਰਹਿ ਤਿਹਾਰੀ ।
ਬਚਨ ਬਿਸਾਰ ਰਹੇ ਬਿਖ ਮਾਹੀ । ਤਿਨ ਕੋ ਮੋਖ ਮੁਕਤਿ ਇਮ ਨਾਹੀ ॥੨੧॥

ਭੁਜੰਗ ਪ੍ਰਯਾਤ ਛੰਦ

ਬਨਾਯੰ ਬਿਨਾਸੰ ਉਪਾਯੰ ਖਪਾਯੰ । ਕਰਨਹਾਰ ਕਰਤਾਰ ਜੋਨੀ ਭੁਲਾਯੰ ।
ਕਈ ਜੰਤ ਜੋਧਾ ਬਡੇ ਆਪਿ ਕੀਨੇ । ਤਿਨੈ ਸ੍ਰਿਸਟਿ ਮੈ ਆਨ ਸਰਬੰਸ ਦੀਨੇ ॥੨੨॥

---

[1]ਬਚ ਗਿਆ । [2]ਤਿਲਕ ਜੰਞੂ ਰਾਖਾ ਪ੍ਰਭੁ ਤਾਕਾ ।
ਕੀਨੋ ਵਡੋ ਕਲੂ ਮਹਿ ਸਾਕਾ ॥ (ਬਚਿਤ੍ਰ ਨਾਟਕ)

[3]ਵਿਦਾਰਨ । [4]ਆਵਾਗਵਨ ਦਾ ਦੁੱਖ । [5]ਬਖ਼ਸ਼ਿਸ਼ ।

[6]ਮੁਕਾਬਲੇ ਲਈ ਦੇਖੋ—"ਅਕਾਲ ਪੁਰਖ ਬਾਚ ਇਸ ਕੀਟ ਪ੍ਰਤਿ :
ਮੈ ਅਪਨਾ ਸੁਤ ਤੋਹਿ ਨਿਵਾਜਾ । ਪੰਥ ਪ੍ਰਚੁਰ ਕਰਬੇ ਕਹੁ ਸਾਜਾ ।
ਜਾਹ, ਤਹਾ ਤੈ ਧਰਮੁ ਚਲਾਇ । ਕੁਬੁਧਿ ਕਰਨ ਤੇ ਲੋਕ ਹਟਾਇ ॥੨੯॥" ਆਦਿ
(ਬਚਿਤ੍ਰ ਨਾਟਕ, ਅਧਿਆਇ ੬)

ਉਦੈ ਅਸਤ ਲੌ ਰਾਜ ਰਾਜਾ ਕਹਾਏ । ਲਗੇ ਧਯਾਨ ਅਉਰੇ ਸੁ ਆਪੇ ਕਹਾਏ ।
ਬਡੇ ਰਾਛਸੰ ਜੋਰ ਜੋਧਾ ਬਲੀਅੰ । ਚਲੀਅੰ ਹਲੀਅੰ ਧਰੀਅੰ ਸੁਈਅੰ ॥੨੩॥
ਨਹੀ ਏਕ ਜਾਨੇ ਬਡੇ ਗਰਬ ਕਾਰੀ । ਤਿਅੰ ਮਾਰਿਬੇ ਕਾਜ ਚੰਡੀ ਸੁਧਾਰੀ ।
ਕੀਏ ਛਾਰ ਸੰਸਾਰ ਮੈ ਸੋਭ ਹੋਈ । ਕਹੈ ਤਾਹਿ ਏਹੀ ਸੁ ਦੂਜਾ ਨ ਕੋਈ ॥੨੪॥
ਕੀਏ ਰੂਪ ਭਾਰੀ ਬਡੇ ਛਤ੍ਰਧਾਰੀ । ਸੋਈ ਭਰਮ ਭੂਲੇ ਕਿਯੇ ਜੁੱਧ ਭਾਰੀ ।
ਤਯੰ ਮਾਰਬੇ ਕਾਜ ਬਿਸਨੰ ਹਕਾਰੇ । ਧਰੇ ਆਨ ਸੰਸਾਰ ਅਉਤਾਰ ਸਾਰੇ ॥੨੫॥
ਤਿਨੈ ਮਾਰਿ ਕੈ ਛਾਰਿ ਕੈ ਕੈ ਰਿਸਾਏ । ਭਈ ਸੋਭ ਜਗ ਮੈ ਸੁ ਆਪੰ ਕਹਾਏ ।
ਮਹਾ ਬ੍ਰਹਮ ਰੂਪੰ ਸੁ ਬ੍ਰਹਮੈ ਕਹਾਯੋ । ਬ੍ਰਹਮ ਭੇਦ ਰੰਚ ਏਕ ਤਿਨਹੂੰ ਨ ਪਾਯੋ[1] ॥੨੬॥
ਮਹਾਦੇਵ ਦੇਵੰਤ ਦੇਵਾ ਕਹਾਯੋ । ਗਯੋ ਭੂਲ ਸੋਊ ਸੁ ਲਿੰਗੰ ਪੁਜਾਯੋ[2] ।
ਕਿਤੇ ਰਾਜ ਰਿਖੰ ਭਏ ਛਤ੍ਰ ਧਾਰੀ । ਕੀਏ ਤਾਹਿ ਸਿੰਮ੍ਰਿਤਿ ਭਈ ਪੂਜ ਸਾਰੀ ॥੨੭॥

### ਰਸਾਵਲ ਛੰਦ

ਜਿਤੇ ਸਰਬ ਭੇਖੰ । ਤਿਤੇ ਸਰਬ ਪੇਖੰ ।
ਨ ਪਾਯੋ ਅਲੇਖੰ । ਯਹੈ ਬਾਤ ਦੇਖੰ ॥ ੨੮ ॥
ਜਿਤੇ ਮੈ ਪਠਾਏ । ਸੁ ਆਪੀ ਕਹਾਏ ।
ਕਹੀ ਬਾਤ ਸਾਚੇ । ਸੁ ਐਸੀ ਨ ਮਾਚੇ ॥ ੨੯ ॥
ਤੁਝੈ ਜੋ ਬਨਾਯਾ । ਸੁ ਏਹੀ ਉਪਾਯਾ ।
ਕਰਉ ਪੰਥ ਮੇਰਾ । ਧਰਮ ਕਾਜ ਕੇਰਾ ॥'' ੩੦ ॥
ਯਹੈ ਕੈ ਪਠਾਯੋ । ਤਬੈ ਸ੍ਰਿਸਟਿ ਆਯੋ ।
ਭਏ ਕੇਸ ਧਾਰੀ । ਧਰੀ ਫੇਰਿ ਸਾਰੀ ॥ ੩੧ ॥
ਢੁਲੇ ਪ੍ਰੇਮ ਪਾਸਾ । ਅਜਾਇਬ ਤਮਾਸਾ ।
ਕੀਏ ਬਾਕ ਭਾਰੇ । ਭਏ ਜੁੱਧ ਸਾਰੇ ॥ ੩੨ ॥
ਭਿਰੇ ਸਿੰਘ ਸੂਰੇ । ਕਿਯੇ ਕਾਜ ਪੂਰੇ ।
ਅਚਲ ਨੀਵ ਡਾਰੀ । ਟਰੈਗੀ ਨ ਟਾਰੀ ॥ ੩੩ ॥
ਯਹੈ ਬਾਤ ਜਾਨੋ । ਰਿਦੇ ਸਾਚ ਆਨੋ ।
ਕਿਯੋ ਪੰਥ ਐਸਾ । ਕਹਿਯੋ ਆਪ ਤੈਸਾ ॥ ੩੪ ॥

---

[1] ਬ੍ਰਹਮਾ ਆਪ ਪਾਰਬ੍ਰਹਮ ਬਖਾਨਾ । ਪ੍ਰਭੁ ਕੋ ਪ੍ਰਭੁ ਨ ਕਿਨਹੂੰ ਜਾਨਾ ॥ ੮ ॥
[2] ਮਹਾਦੇਵ ਅਚੁੱਤ ਕਹਾਯੋ । ਬਿਸਨੁ ਆਪ ਹੀ ਕੋ ਠਹਿਰਾਯੋ ॥

(ਬਚਿਤ੍ਰ ਨਾਟਕ)

ਛਪੈ ਨ ਛਪਾਯਾ । ਘਟੈ ਨ ਘਟਾਯਾ ।
ਦਿਨੋ ਦਿਨ ਸਵਾਯਾ । ਸੁ ਡੰਕਾ ਬਜਾਯਾ ॥੩੫॥
ਸੁਨੰ ਘੋਰ ਤਾ ਕੀ । ਮਿਲੈ ਤਾਹਿ ਝਾਕੀ ।
ਸਰੰਣ ਰਾਹਿ ਆਵੈ । ਸੋਈ ਸੁਖ ਪਾਵੈ ॥੩੬॥

ਭੁਜੰਗ ਪ੍ਰਯਾਤ ਛੰਦ

ਕਈ ਭਰਮ ਭੂਲੇ ਭਰਮ ਮੈ ਭੁਲਾਨੇ । ਕਈ ਸਰਨ ਆਏ ਕਿਯੇ ਤਾਹਿ ਗਯਾਨੇ ।
ਕਿਤੇ ਜੀਵ ਆਈ ਕਹਾ ਚਾਲ ਕੀਨੀ । ਦਯਾ ਧਾਰ ਕਰਤਾਰ ਯਹ ਬੁਧਿ ਦੀਨੀ ॥੩੭॥
ਦੋਊ ਹਾਥ ਜੋਰੇ ਸਰਨਿ ਤਾਹਿ ਪਾਈ । ਕੀਉ ਨਾਮ ਖਾਲਸ ਖਲਾਸੀ ਬਤਾਈ ।
ਸਰਬ ਸੁਖ ਪਾਏ ਦੀਏ ਰਾਜ ਰਾਜੰ । ਸੁਨੋ ਬੇਨਤੀ ਰਾਜ ਰਾਜਾਧਿਰਾਜੰ ॥੩੮॥

ਗੁਰੂ ਵਾਚ ਅਕਾਲ ਪੁਰਖ ਸੋਂ

ਭੁਜੰਗ ਪ੍ਰਯਾਤ ਛੰਦ

ਸਿਦਕ ਮੋਰ ਸਾਬੂਤ ਮਜਬੂਤ ਕੀਜੋ । ਭਰਨਹਾਰ ਕਰਤਾਰ ਯਹ ਦਾਨ ਦੀਜੋ ।
ਕਰੋ ਦ੍ਰਿਸਟਿ ਐਸੀ ਸੁ ਤੋਯੰ ਨਿਹਾਰੋ । ਕਥੋ ਬਾਕ ਬਾਨੀ ਸੁ ਤਤੰ ਬਿਚਾਰੋ ॥੩੯॥

ਕਬਿ ਵਾਚ

ਭੁਜੰਗ ਪ੍ਰਯਾਤ

ਸਦਾ ਏਕ ਜੋਤੰ ਤਿਸੈ ਸਾਚਿ ਜਾਨੋ । ਰਹਉ ਤਾਹਿ ਸਰਨੀ ਨ ਦੂਜੈ ਭ੍ਰਮਾਨੋ ।
ਕਹੋਂ ਸੋਭ ਤੇਰੀ ਯਹੈ ਦੇਵ ! ਕੀਜੈ । ਜਿ ਮੋ ਪੈ ਕਹਾਵੈ ਤੇ ਮੋ ਦਾਨ ਦੀਜੈ ॥੪੦॥
ਕਹਉ ਦਿਵਸ ਰੈਨਾ ਕਹੋ ਸਰਬ ਮਾਸੇ । ਕਹੋ ਜਾਗਤੇ ਸੋਵਤੇ ਸਾਸਿ ਗ੍ਰਾਸੇ ।
ਸੁ ਆਦੰ ਜੁਗਾਦੰ ਜਗੇ ਜੋਤਿ ਜਾਕੀ । ਅਬੇ ਅੰਤ ਲਉ ਹੋਇਗੀ ਅੰਤ ਤਾਕੀ ॥੪੧॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥ ਪੰਥ ਪ੍ਰਗਾਸ ਉਸਤਤਿ ਪ੍ਰਿਥਮ ਧਿਆਇ
ਸੰਪੂਰਨਮਸਤੁ ਸੁਭਮਸਤੁ ॥ ੧ ॥

## ਦੂਸਰਾ ਅਧਿਆਇ

[ਪਾਂਵਟੇ ਨਿਵਾਸ : ਭੰਗਾਣੀ ਦਾ ਜੰਗ
੧੮ ਅੱਸੂ, ਸੰਮਤ ੧੭੪੫ ਬਿ: ]

### ਦੋਹਰਾ

ਜੋ ਚਰਿਤ੍ਰ ਪ੍ਰਭੁ ਪੁਰਖ[1] ਕੇ, ਤਾ ਕੋ ਕਰਤ ਬਿਚਾਰ ।
ਜਥਾ ਸਕਤਿ ਉਪਮਾ ਕਹਤ, ਮਨ ਅੰਤਰਿ ਉਰਿਧਾਰਿ ॥੧॥੪੨॥
ਆਦਿ ਅੰਤ ਤਿਹ ਪੁਰਖ ਕੀ, ਨਵਤਨ[2] ਕਥਾ ਅਪਾਰ ।
ਬਰਨਿ ਬਰਨਿ ਕਥਿ ਕਥਿ ਰਹਤ, ਕੋਊ ਨ ਪਾਵਤ ਪਾਰ ॥੨॥੪੩॥

### ਚੌਪਈ

ਅਗਮ ਪੁਰਖ[3] ਕੀ ਅਗਮ ਕਹਾਨੀ । ਗੁਰੁ ਕ੍ਰਿਪਾ ਤੇ ਕਛੂਕ ਜਾਨੀ ।
ਤਿਹ ਪ੍ਰਤਾਪ ਕਥਾ ਤਿਨ ਕਹੌ । ਸਤਿਗੁਰੁ ਪਰਸ ਪਦਾਰਥ ਲਹੌ ॥੩॥੪੪॥
ਸਤਿ ਸਰੂਪ ਰੂਪ ਗੁਨ ਭਾਰੀ । ਬਰਨ ਚਿਹਨ ਉਪਮਾ ਉਜਿਆਰੀ ।
ਤਾ ਸਮ ਅਵਰ ਕਵਨ ਕਬਿ ਧਰੈ । ਤੁਮਰੀ ਸੋਭਾ ਤੁਮੇ ਪ੍ਰਭੁ ਸਰੈ ॥੪॥੪੫॥

### ਕਬਿਤੁ

ਤੁਹੀ ਗੁਰੂ ਨਾਨਕ ਹੈਂ ਤੁਹੀ ਗੁਰੂ ਅੰਗਦ ਹੈਂ,
ਤੁਹੀ ਗੁਰੂ ਅਮਰਦਾਸ ਰਾਮਦਾਸ ਤੁਹੀ ਹੈਂ ।

---

[1]ਅਰਥਾਤ—ਸ਼੍ਰੀ ਗੁਰੂ ਗੋਬਿੰਦ ਸਿੰਘ ਜੀ । [2]ਨੂਤਨ, ਨਵੀਂ ।
[3]ਗਮਤਾ (ਪਹੁੰਚ) ਤੋਂ ਰਹਿਤ ਪੁਰਖ (ਸ਼੍ਰੀ ਦਸ਼ਮੇਸ਼) ।

ਤੁਹੀ ਗੁਰੂ ਅਰਜਨ ਹੈਂ ਤੁਹੀ ਗੁਰੂ ਹਰਿ ਗੋਬਿੰਦ,
ਤੁਹੀ ਗੁਰੂ ਹਰਿਰਾਇ ਹਰਿਕ੍ਰਿਸਨ ਤੁਹੀ ਹੈਂ ।
ਨਾਵੀਂ ਪਾਤਸ਼ਾਹੀ ਹ੍ਵੈ[1] ਤੈ ਕਲਿ[2] ਹੀ ਮੈ ਕਲਾ[3] ਰਾਖੀ,
ਤੇਗ ਹੀ ਬਹਾਦਰ ਜਗ ਚਾਦਰ ਸਭ ਤੁਹੀ ਹੈਂ ।
ਦਸਵਾਂ ਪਾਤਸਾਹ ਤੁਹੀ ਸ੍ਰੀ ਗੁਰੂ ਗੋਬਿੰਦ ਸਿੰਘ,
ਜਗਤ ਕੇ ਉਧਾਰਬੇ ਕੌ ਆਯੋ ਪ੍ਰਭੂ ਤਹੀ ਹੈਂ ॥੫॥੪੬॥

ਸਵੈਯਾ

ਜਗੋ ਸਰਬ ਪਾਇਕ ਤੁਹੀ ਸਰਬ ਲਾਇਕ, ਤ੍ਰਈ ਲੋਕ[4] ਨਾਇਕ ਤੁਹੀ ਹੋਇ ਆਯੋ ।
ਕਰੈ ਬੈਨ ਵਾਚਾ ਇਹੀ ਕਾਜ ਰਾਚਾ, ਕਰੋ ਪੰਥ ਸਾਚਾ ਸੁ ਤੋ ਕੋ ਸੁਨਾਯੋ ।
ਕਿਯੋ ਸੰਤ ਸਤੈ ਤਿਹੀ ਰੰਗ ਰਤੇ, ਦਈ ਸ੍ਰਿਸਟਿ ਮਤੇ ਕੁਪਤੇ ਖਪਾਯੋ ।
ਤਿਹੀ ਨਾਮ ਲਾਗੇ ਭਰਮ ਭਾਰ ਭਾਗੇ, ਪ੍ਰਭੂ ਪ੍ਰੇਮ ਪਾਗੇ ਇਮੈ ਭੇਦ ਪਾਯੋ ॥੬॥੪੭॥

ਦੋਹਰਾ

ਮਾਖੋਵਾਲ[5] ਸੁਹਾਵਨਾ, ਸਤਿਗੁਰੁ ਕੋ ਅਸਥਾਨ ।
ਲੀਲਾ ਅਨਿਕ ਅਨੇਕ ਬਿਧਿ,ਕਉਤਕ ਕਰਤ ਬਿਹਾਨ ॥੭॥੪੮॥

ਚੌਪਈ

ਕੇਤਕ ਬਰਸ ਭਾਂਤਿ ਇਹ ਭਏ । ਦੇਸ ਪਾਂਵਟੇ ਸਤਿਗੁਤੁ ਗਏ ।
ਜਮਨਾ ਤੀਰ[6] ਮਹਲ ਬਨਵਾਏ । ਕਰਤ ਆਨੰਦ ਪ੍ਰਭੂ[7] ਮਨ ਭਾਏ ॥੮॥੪੯॥
ਅਨਿਕ ਭਾਂਤਿ ਲੀਲਾ ਤਹਿ ਕਰੀ । ਫਤੇ ਸਾਹ[8] ਸੁਨਿ ਕੈ ਮਨਿ ਧਰੀ ।
ਬਹੁਤ ਕੋਪ ਮਨਿ ਮਾਹਿ ਬਸਾਯੋ । ਫਉਜ ਬਨਾਇ ਜੁੱਧ ਕਉ ਆਯੋ ॥੯॥੫੦॥

---

[1]ਹੋ ਕੇ । [2]ਕਲਿਜੁਗ । [3]ਸ਼ਕਤੀ, ਤਾਕਤ । [4]ਤਿੰਨ ਲੋਕ—ਸੁਰਗ, ਮ੍ਰਿਤ ਤੇ ਪਾਤਾਲ । [5]ਸ਼੍ਰੀ ਆਨੰਦ ਪੁਰ ਦਾ ਪਹਿਲਾ ਨਾਂ ਮਾਖੋਵਾਲ ਸੀ । [6]ਕੰਢੇ । [7]ਭਾਵ—ਸ਼੍ਰੀ ਦਸ਼ਮੇਸ਼ ਸ੍ਵਾਮੀ । [8]ਸ਼੍ਰੀ ਨਗਰ (ਗੜ੍ਹਵਾਲ) ਦਾ ਰਾਜਾ ਫ਼ਤੇ ਸ਼ਾਹ, ਜਿਵੇਂ ਕਿ ਬਚਿਤ੍ਰ ਨਾਟਕ (ਅਧਿਆਇ ੮) ਵਿਚ ਲਿਖਿਆ ਹੈ -

"ਫਤੇ ਸਾਹ ਕੋਪਾ ਤਬ ਰਾਜਾ । ਲੋਹ ਪਰਾ ਹਮ ਸੋ ਬਿਨ ਕਾਜਾ ॥"

ਏਥੇ ਰਾਜਾ ਭੀਮ ਚੰਦ ਬਿਲਾਸਪੁਰ ਆਦਿ ਦਾ ਕਿਤੇ ਜ਼ਿਕਰ ਨਹੀਂ ਹੈ, ਜਿਸ ਤੋਂ ਪਤਾ ਲਗਦਾ ਹੈ ਕਿ ਗੁਰੁ ਬਿਲਾਸ ਪਾਤਸ਼ਾਹੀ ੧੦ (ਸੁੱਖਾ ਸਿੰਘ), ਗੁਰੁ ਪ੍ਰਤਾਪ ਸੂਰਜ (ਸੰਤੋਖ ਸਿੰਘ) ਆਦਿ ਵਿਚ ਇਹ ਵਾਧੇ ਪਿੱਛੋਂ ਕੀਤੇ ਗਏ ਹਨ ।

ਦੋਹਰਾ

ਬਹੁ ਪ੍ਰਬਲ ਦਲ ਜੋਰਿ ਕੈ ਸੈਨਾ ਸੰਗਿ ਅਪਾਰ ।
ਨਿਕਟ ਆਨ ਡੇਰਾ ਦਿਯੋ, ਖਬਰ ਭਈ ਦਰਬਾਰ ॥ ੧੦ ॥ ੫੧ ॥

ਸਵੈਯਾ

ਭਏ ਅਸਵਾਰ ਸੰਗ੍ਰਾਮ ਕੋ ਆਪ ਹੀ, ਸਿੰਘ ਗੋਬਿੰਦ ਤਿਹ ਠਉਰ ਆਏ ।
ਡੰਕ ਕੀ ਘੋਰ ਜੈਸੇ ਭਈ ਠਉਰ ਤਹ, ਬਜਤ ਨਿਸਾਨ ਮੁਹਰੇ ਸੁਹਾਏ ।
ਆਨ ਕੈ ਖੇਤ ਪੈ ਦੇਖ ਚਤੁਰੰਗ ਸਬ, ਮੋਰਚੇ ਬਾਂਟਿ ਕੈ ਮਿਸਲ ਲਾਏ ।
ਬਜੀ ਹੈ ਭੇਰ ਕਰਨਾਇ ਸਰਨਾਇ ਸਬ,ਸੁਨੇ ਤੇ ਸੂਰ ਹੋਇ ਲਾਲ ਆਏ ॥੧੧॥੫੨॥

ਦੋਹਰਾ

ਫਤੇ ਸਾਹ ਦਲ ਸਾਜਿ ਕੈ, ਖਰਾ ਭਯੋ ਤਿਹ ਥਾਨ ।
ਸੰਗਿ ਰਾਵ ਰਾਜਾ ਘਨੇ, ਮਨ ਮੈ ਕੀਓ ਗੁਮਾਨ ॥੧੨॥੫੩॥
ਕੇਤਕ ਦਲ ਇਹ ਫੌਜ ਕੋ, ਕੀਨੋ ਸਾਹ[1] ਸੁਮਾਰ ।
ਏਕ ਘਰੀ ਕੀ ਮਾਰ ਮੈ, ਹੁਇ ਹੈ ਸਕਲ ਸਥਾਰ ॥੧੩॥੫੪॥
ਫਤੇ ਸਾਹ ਉਤ ਦਲ ਮੰਡਯੋ, ਇਤੈ ਸਾਹ ਸੰਗ੍ਰਾਮ ।
ਬੀਰ ਪੰਚ ਜੋਧਾ ਬਲੀ, ਜਿਨ ਜੀਤੇ ਸੰਗ੍ਰਾਮ ॥੧੪॥੫੫॥

ਸਵੈਯਾ

ਕੋਪ ਕੇ ਸੂਰ ਦੁਹੂੰ ਓਰ ਤੇ ਧਾਇ ਕੈ, ਆਨ ਸੰਗ੍ਰਾਮ ਮੈ ਸਸਤ੍ਰ ਬਾਹੇ ।
ਗਿਰੇ ਸਵਾਰ ਇਹ ਭਾਂਤਿ ਭਵ ਚਾਲ ਰਣ, ਮਾਰ ਹੀ ਮਾਰ ਕੈ ਆਨਿ ਗਾਹੇ ।
ਨਚਤ ਹੈ ਭੂਤ ਬੈਤਾਲ ਭੈਰੋਂ ਤਹਾਂ, ਗਿੱਧ ਮੰਡਲਾਤ ਰਣ ਮੈ ਸੁਹਾਹੇ ।
ਆਨ ਕੈ ਜੋਗਨੀ ਪਤ੍ਰ ਪੂਰਨ ਭਰਯੋ, ਅਚਵ ਕੈ ਉਦਰ ਤਿਨ ਕੇ ਅਘਾਏ ॥੧੫॥੫੬॥
ਜੈਮਲ[2] ਕੋਪ ਚੜਯੋ ਰਣ ਮੈ, ਕਰ ਮੈ ਬਰਛੀ ਤਿਰਛੀ ਗਹਿ ਲੀਨੀ ।
ਫੌਜ ਮੈ ਧਾਇ ਪਰਯੋ ਖੁਨਸਾਇ ਕੈ, ਕੇਤਨ ਕੇ ਉਰ ਅੰਤਰ ਦੀਨੀ ।
ਮਾਰ ਲਿਯੇ ਅਸਵਾਰ ਕਿਤੇ ਅਰਿ ਪੇਲ ਦਈ ਚਤੁਰੰਗ ਨਵੀਨੀ ।
ਧੂਮ ਪਰੀ ਸਗਰੇ ਰਣ ਮੈ, ਅਬ ਏਕ ਸਵਾਰ ਯਹੈ ਗਤਿ ਕੀਨੀ ॥੧੬॥੫੭॥
ਰਣ ਮੈ ਸਜਿ ਕੈ ਇਮ ਲੋਹ ਕਿਯੋ[3], ਨ ਕਿਯੋ ਤਿਹ ਮੋਹ ਮਹਾ ਮਨ ਕੋ ।

---

[1]ਸੰਗੋ ਸ਼ਾਹ (ਸ਼ਾਹ ਸੰਗ੍ਰਾਮ) ਨੇ, ਜੋ ਸ਼੍ਰੀ ਦਸ਼ਮੇਸ਼ ਜੀ ਦੀ ਭੂਆ ਬੀਬੀ ਵੀਰੋ (ਸਪੁਤ੍ਰੀ ਸ਼੍ਰੀ ਗੁਰੂ ਹਰਿ ਗੋਬਿੰਦ) ਜੀ ਦਾ ਪੁਤ੍ਰ ਸੀ ।

[2]ਅਰਥਾਤ—ਜੀਤ ਮੱਲ (ਸੰਗੋ ਸ਼ਾਹ ਦਾ ਦੂਜਾ ਭਾਈ) ।

[3]ਲੋਹਾ ਚਲਾਇਆ, ਅਰਥਾਤ—ਜੰਗ ਕੀਤਾ ।

ਜਿਮ ਸਾਰੰਗ[1] ਮਾਹਿ ਮਤੰਗ ਪਰੈ, ਨ ਡਰੈ ਕਰਿ ਲੋਭ ਕਛੂ ਤਨ ਕੋ ।
ਰਣ ਮੈ ਇਮ ਧੂਮ ਕਰੀ ਅਤਿ ਹੀ, ਮਨੋ ਖੇਲਤ ਕਾਨਰ[2] ਫਾਗਨ[3] ਕੋ ।
ਇਹ ਭਾਂਤਿ ਗੁਲਾਲ ਗੁਲਾਲਿ ਲਿਯੇ ਕਰਿ,ਜਾਤਿ ਜਮਾਤ ਕੇ ਡਾਰਨ ਕੋ ॥੧੭॥੫੮॥
ਮਾਹੁਰੀ ਚੰਦ[4] ਕਰਵਾਰ[5] ਸੰਭਾਰ ਕੈ, ਧੂਮ ਅਸ ਰਣ ਮਾਹਿ ਦੀਨੋ ।
ਆਨ ਕੈ ਸ੍ਵਾਰ ਜੋ ਵਾਰ ਤਾ ਪੈ ਕਰੈ,ਪਕਰਿ ਕੈ ਤਾਹਿ ਤਿਹ ਮਾਰਿ ਲੀਨੋ।
ਭਾਂਤਿ ਇਹ ਸੂਰ ਕੇਤਾਨ[6] ਮਾਰੇ ਤਹਾਂ, ਆਪ ਨੇ ਜੀਵ ਕੋ ਭੈ ਨ ਕੀਨੋ ।
ਏਕ ਕੋ ਮਾਰਿ ਕੈ ਦੋਇ ਟੁਕੜੇ ਕਰੈ, ਦੋਇ ਕੋ ਰੂਪ ਚਤੁਰੰਗ[7] ਚੀਨੋ ॥੧੮॥੫੯॥
ਕਰੀ ਇਮ ਜੰਗ ਸੁਨਿ ਗੰਗ ਰਾਮੰ[8] ਵਹੀ,ਤੇਗ ਕਰ ਮੈ ਲਈ ਬੇਗ ਧਾਯੋ ।
ਦੇਤ ਅਸਵਾਰ ਕੇ ਸੀਸ ਪੈ ਆਨਿ ਕੈ,ਕਰਤ ਦੁਇ ਟੂਕ ਭੁਇ ਮਾਹਿ ਪਾਯੋ ।
ਮਾਰਿ ਚਤੁਰੰਗ[9] ਚਤੁਰੰਗ[10] ਕੇਤੀ ਕਰੀ, ਭੂਮ ਲੋਟੈ ਪਰੀ ਭੈ ਦਿਖਾਯੋ ।
ਧੂਮ ਐਸੀ ਪਰੀ ਭਾਜ ਯਾਹੀ ਘਰੀ, ਕਾਲ ਕੋ ਰੂਪ ਇਮ ਸੂਰ ਆਯੋ ॥੧੯॥੬੦॥

ਨਰਾਜ ਛੰਦ

ਲਾਲ ਚੰਦ[11] ਆਨਿ ਕੈ । ਕਮਾਨ ਬਾਨ ਤਾਨਿ ਕੈ ।

---

[1]ਦੀਵਾ । [2]ਸ਼੍ਰੀ ਕ੍ਰਿਸ਼ਨ ਜੀ । [3]ਫਾਗ, ਹੋਲੀ ।
[4]ਸੰਗੋ ਸ਼ਾਹ ਦਾ ਤੀਜਾ ਭਾਈ । [5]ਤਲਵਾਰ । [6]ਕਿਤਨੇ ਹੀ ।
[7]ਚਾਰ ਅੰਗ, ਚਾਰ ਟੁਕੜੇ । [8]ਗੰਗਾ ਰਾਮ, ਸੰਗੋ ਸ਼ਾਹ ਦਾ ਚੌਥਾ ਭਾਈ । ਬਾਬਾ ਸੁਮੇਰ ਸਿੰਘ ਨੇ ਸ੍ਰੀ ਦਸ਼ਮੇਸ਼ ਜੀ ਦੀ ਭੂਆ ਬੀਬੀ ਵੀਰੋ ਦੇ ਪੰਜ ਪੁਤ੍ਰਾਂ ਦੇ ਨਾਂ, ਜੋ ਭੰਗਾਣੀ ਦੇ ਜੰਗ ਵਿਚ ਸ਼ਾਮਲ ਹੋਏ ਸਨ, ਇਉਂ ਲਿਖੇ ਹਨ—

ਪ੍ਰਥਮ ਸੰਗੋ ਸ਼ਾਹ ਸ੍ਰੀ ਸੰਗ੍ਰਾਮ ਸ਼ਾਹ ਪਛਾਨ ।
ਨਾਮ ਸ੍ਰੀ ਗੋਬਿੰਦ ਸਿੰਘ ਜੀ ਧਰਯੋ ਬੀਰ ਪ੍ਰਮਾਨ ।
ਜੀਤ ਮਲ, ਗੁਲਾਬ ਚੰਦ ਸੁ ਨਾਮ ਗੰਗਾ ਰਾਮ ।
ਚੰਦ ਤਯੋਂ ਹੀ ਮਾਹੁਰੀ ਗੁਰੁ ਭ੍ਰਾਤ ਭੂਆ ਬਾਮ ॥ ੨ ॥

(ਦੇਖੋ, ਸ੍ਰੀ ਗੁਰੁ ਪਦ ਪ੍ਰੇਮ ਪ੍ਰਕਾਸ਼, ਸਫ਼ਾ ੭੮)

[9]ਚਤੁਰੰਗਿਣੀ ਫ਼ੌਜ ਹਾਥੀ, ਘੋੜੇ, ਪੈਦਲ ਤੇ ਤੋਪਖ਼ਾਨਾ ਆਦਿ ।
[10]ਚਾਰ ਟੁਕੜੇ, ਚਾਰ ਟੋਟੇ । [11]ਗਿਆਨੀ ਗਿਆਨ ਸਿੰਘ ਕ੍ਰਿਤ ਤਵਾਰੀਖ਼ ਗੁਰੂ ਖ਼ਾਲਸਾ (ਭਾਗ ੧, ਛਾਪਾ ਪੱਥਰ) ਸਫ਼ਾ ੨੯੦ ਦੇ ਅਨੁਸਾਰ ਭਾਈ ਬਿਧੀ ਚੰਦ ਛੀਨੇ ਦਾ ਪੁਤ੍ਰ ਲਾਲ ਚੰਦ, ਪਰ ਬਾਬਾ ਸੁਮੇਰ ਸਿੰਘ ਨੇ ਇਸ ਨੂੰ ਇਕ ਹਲਵਾਈ (ਲਾਲ ਚੰਦ) ਦੱਸਿਆ ਹੈ :—

(ਬਾਕੀ ਦੇਖੋ ਅਗਲੇ ਸਫ਼ੇ ਤੇ)

ਕਿਯੋ ਸੁ ਜੁੱਧ ਜਾਨ ਕੈ । ਭਲੀ ਭਈ ਭਲੀ ਭਈ ॥੨੦॥੬੧॥
ਸਰੂਪ ਰੂਪ ਧਾਰਈ । ਅਨੇਕ ਸਤ੍ਰ ਟਾਰਈ ।
ਕਰੈ ਸੁ ਮਾਰ ਮਾਰਈ । ਪੁਕਾਰ ਈ ਪੁਕਾਰ ਈ ॥੨੧॥੬੨॥
ਕ੍ਰਿਸਾਨ ਖੇਤ ਕਾਟਈ । ਕਰੀ ਸੁ ਤਾਹਿ ਬਾਟਈ ।
ਨ ਜੀਵ ਚਟਾ ਚਾਟਈ । ਸੁ ਥਾਟਈ ਸੁ ਥਾਟਈ ॥੨੨॥੬੩॥
ਕੀਓ ਸੁ ਲੋਹ ਲੋਹਈ । ਨ ਜੀਵ ਰਖ ਧੋਹਈ ।
ਸੁ ਚਾਲ ਸੂਰ ਸੋਹਈ । ਬਿਮੋਹਈ ਬਿਮੋਹਈ ॥੨੩॥੬੪॥

ਸਵੈਯਾ

ਮਾਹਰੂ ਕਾਹਰੂ[1] ਕੋਪ ਕੈ ਜੀਵ ਮੈ, ਸਸਤ੍ਰ ਲੈ ਹਾਥ ਮੈ ਬੇਗ ਧਾਏ ।
ਏਕ ਸੋ ਏਕ ਬਲਵੰਤ ਸੂਰਾ ਸਰਸ, ਛਿਨਕ ਮੈ ਮਾਰਿ ਰਨ ਮੈ ਗਿਰਾਏ ।
ਲੋਥ ਪੈ ਲੋਥ ਤਹਿ ਡਾਰਿ ਕੇਤੀ ਦਈ,ਸ੍ਰੋਨ[2] ਕੇ ਸੁੰਬ[3] ਯੋ ਉਮੰਡਿ ਆਏ।
ਪਰਤ ਹੈ ਨੀਰ ਗੰਭੀਰ ਭਾਰੀ ਕਹੂੰ, ਮਿਲਤ ਹੈ ਨੀਰ ਇਕ ਤੀਰ ਜਾਏ ॥੨੪॥੬੫॥
ਮਨ ਮੈ ਅਤਿ ਧਾਰਿ ਕਿਯੋ ਅਤਿ ਸਾਰ,ਸਮਿਓ ਐਸੀ ਬਾਰ ਨਹੀਂ ਕਰਿ ਆਵੈ ।
ਕੋਪ ਕੈ ਕ੍ਰੋਧ ਸੋ ਕਾਢਿ ਕੈ ਮਿਆਨ ਤੇ, ਕੇਤਨ ਕੇ ਸਿਰਿ ਕਾਟਿ ਲੇ ਆਵੈ ।
ਭੇਟ ਕਿਯੇ ਪ੍ਰਭੁ ਕੀ ਤਬ ਹੀ, ਅਰੁ ਕੋਪ ਕੈ ਜੁੱਧ ਕੋ ਫੇਰਿ ਸਿਧਾਵੈ ।
ਐਸੇ ਪ੍ਰਕਾਮੁ ਕਿਯੋ ਦਯਾ ਰਾਮ[4] ਸੁ ਦ੍ਰੋਨ[5] ਜੋ ਦੇਖਯੋ ਸੁ ਮਹਾ ਰਨ ਪਾਵੈ ॥੨੫॥੬੬॥
ਲੈ ਕੁਤਕਾ[6] ਕਰ ਮੈ ਕ੍ਰਿਪਾਲ[7], ਸੰਭਾਰ ਕੈ ਖਾਨ ਹਯਾਤ ਕੇ ਮਾਰਯੋ ।
ਐਸੀ ਦਈ ਸਿਰ ਮੈ ਤਿਹ ਕੇ, ਮਨੋ ਤੋਰਯੋ ਪਹਾਰ ਗਦਾਨ ਸੋ ਡਾਰਯੋ ।

---

(ਪਿਛਲੇ ਫੁੱਟਨੋਟ ਦੀ ਬਾਕੀ)

ਤਹਾਂ ਲਾਲ ਸੂਰੰ । ਗੁਰੂ ਕੇ ਹਜੂਰੰ ॥ ੪੬ ॥
ਮਿਠਾਈ ਬਨਾਵੈ । ਹਲ੍ਵਾਈ ਕਹਾਵੈ ॥ ੪੭ ॥
ਗੁਰੂ ਬਾਕਯ ਮਾਨਾ । ਸਰਯੋ ਜੰਗ ਜਾਨਾ । ...

(ਦੇਖੋ, ਸ੍ਰੀ ਗੁਰੁ ਪਦ ਪ੍ਰੇਮ ਪ੍ਰਕਾਸ਼, ਸਫ਼ਾ ੮੩)

[1]ਮਾਹਰੀ ਚੰਦ ( ਸ੍ਰੀ ਦਸ਼ਮੇਸ਼ ਜੀ ਦੀ ਭੂਆ ਦੇ ਪੁੱਤ੍ਰ ) ਕਹਿਰਵਾਨ ਹੋ ਕੇ ।
[2]ਲਹੂ । [3]ਸੋਮੇ । [4]ਦਯਾ ਰਾਮ ਪੁਰੋਹਿਤ, ਜੋ ਬੜਾ ਜੋਧਾ ਸੀ ।
[5]ਦ੍ਰੋਣਾਚਾਰਯ, ਮਹਾਭਾਰਤ ਦਾ ਬ੍ਰਾਹਮਣ ਯੋਧਾ, ਜੋ ਕੌਰਵਾਂ ਤੇ ਪਾਂਡਵਾਂ ਦਾ ਸ਼ਸਤ੍ਰ-ਵਿਦਯਾ ਦਾ ਉਸਤਾਦ ਸੀ ।
[6]ਸੋਟਾ, ਡੰਡਾ । [7]ਮਹੰਤ ਕ੍ਰਿਪਾਲ ਦਾਸ ਉਦਾਸੀ ।

ਮਾਤੋ ਮਤੰਗ[1] ਮਹਾ ਬਲਵਾਨ ਹਨਜੋ ਛਿਨ ਮੈ ਰਨ ਮਾਹਿ ਪਛਾਰਜੋ ।
ਏਕ ਦਈ ਸੁ ਦਈ ਉਹ ਕੇ, ਫਿਰਿ ਦੂਸਰੀ ਸੋ ਇਕ ਔਰ ਸੰਘਾਰਜੋ ॥੨੬॥੬੭॥
ਲੈ ਬਰਛੀ ਕਰ ਮੈ ਤਬ ਹੀ, ਮਨੋ ਦੇਖ ਕੁਰੰਗ[2] ਕੋ ਸਿੰਘ ਜੋ ਧਾਯੋ ।
ਮਾਰਿ ਹਕਾਰ ਬਿਦਾਰਿ ਦਿਯੋ ਦਲ, ਪੇਲਤ ਪੇਲਤ ਪੇਲ ਚਲਾਯੋ ।
ਟੂਟ ਕੈ ਸਸਤ੍ਰ ਪਰੇ ਸਬ ਹੀ ਕਰ ਲੈ ਜਮ ਧਾਰਿ ਕਿਤਾਨ ਕੋ ਘਾਯੋ ।
ਘਾਇਲ ਸਾਰ ਸੁ ਮਾਰ ਭਯੋ,ਸੁ ਨੰਦ ਹੀ ਚੰਦ[3] ਗੋਬਿੰਦ ਬਚਾਯੋ ॥੨੭॥੬੮॥
ਖੜਗ ਸੰਭਾਰ ਲਲਕਾਰ ਖਤ੍ਰੀ[4] ਚੜ੍ਹਜੋ, ਜਾਇ ਰਣ ਮੈ ਪਰਜੋ ਅਤਿ ਸੁਹਾਯੋ ।
ਲੋਥ ਪੈ ਲੋਥ ਤਿਹ ਡਾਰਿ ਕੇਤੀ ਦਈ, ਛਿਨਕ ਮੈ ਅਨਿਕ ਬਿਧਿ ਲੋਹ ਪਾਯੋ ।
ਬਾਨ ਐਸੇ ਬਹੇ, ਘਾਵ ਤਨ ਮੈ ਭਏ, ਸੂਰ[5] ਤਨ ਮੈ ਸਹੇ ਭੂਮਿ ਆਯੋ ।
ਅਨਿਕ ਰੱਛਾ ਕਰੀ ਆਪ ਤਾਹੀ ਘਰੀ, ਕਾਲ[6] ਕ੍ਰਿਪਾਲ ਐਸੇ ਬਚਾਯੋ ॥੨੮॥੬੯॥
ਸਾਹਿਬ ਚੰਦ[7] ਗਇੰਦਨ ਜੋਂ, ਮਨ ਮੈ ਕਰ ਰੋਸ ਤਬੈ ਉਠਿ ਧਾਯੋ ।
ਮਾਰਿ ਹੀ ਮਾਰਿ ਕਹੈ ਮੁਖ ਤੇ, ਕਰਵਾਰ ਸੰਭਾਰਿ ਕਿਤੋ ਦਲ ਘਾਯੋ ।
ਜੋ ਕਰਵਾਰ ਸੋ ਵਾਰ ਸੰਭਾਰਿ ਕੈ ਜੁੱਧ ਕੋ ਸੂਰ ਕੈ ਸਾਮੁਹੇ ਆਯੋ ।
ਤਾਹੂ ਕੋ ਵਾਰਿ ਬਿਦਾਰਿ ਹਕਾਰਿ ਕੈ ਆਪਨੇ ਵਾਰ ਸੋ ਤਾਹਿ ਗਿਰਾਯੋ ॥੨੯॥੭੦॥
ਸਾਹ ਸੰਗ੍ਰਾਮ ਨੇ ਕਾਮ ਐਸੇ ਕਿਯੇ, ਭੀਮ ਤੇ[8] ਜਾਨਿ ਗੁਨ ਚਾਰਿ ਭਾਰੇ ।
ਭਲੇ ਖਾਨ ਖ੍ਵਾਨੀ[9] ਹਨੇ, ਛਾਰ ਕੀਨੇ ਘਨੇ, ਹੋਇ ਕੈ ਅਨਮਨੇ ਸੋ ਸਿਧਾਰੇ ।
ਗਜੈ ਸਿੰਘ ਸੰਗ੍ਰਾਮ ਮੈ ਭਾਂਤ ਤਾਕੀ ਕਹੌ,ਮ੍ਰਿਗਨ ਕੋ ਮਾਰ ਨਾਹਰ ਡਕਾਰੇ ।
ਤਹਾਂ ਕੋਪ ਕੈ ਕ੍ਰੋਧ ਸੋ ਆਨ ਸੰਗ੍ਰਾਮ ਮੈ,ਨਿਕਟਿ ਤਿਹ ਆਨਕੈ ਸਸਤ੍ਰ ਧਾਰੇ ॥੩੦॥੭੧॥
ਕ੍ਰੋਧ ਸੋ ਕੋਪ ਕੈ ਆਨਿ ਹਰੀ ਚੰਦ[10] ਨੇ ਪਕਰਿ ਗੁਨਿ ਬਾਨ ਐਸੇ ਪ੍ਰਹਾਰੇ ।

---

[1]ਮਸਤ ਹਾਥੀ । [2]ਮ੍ਰਿਗ । [3]ਭਾਈ ਨੰਦ ਚੰਦ—
"ਕੁਪਜੋ ਨੰਦ ਚੰਦੰ ਕੀਯੋ ਕੋਪ ਭਾਰੋ । ਲਗਾਈ ਬਰੱਛੀ ਕ੍ਰਿਪਾਣੰ ਸੰਭਾਰੋ ।
ਤੁਟੀ ਤੇਗ ਤ੍ਰਿੱਖੀ ਕਢੇ ਜੱਮ ਦੱਢੰ । ਹਠੀ ਰਾਖੀਯੰ ਲੱਜ ਬੰਸੰ ਸਨੱਢੰ ॥੮॥
(ਬਚਿਤ੍ਰ ਨਾਟਕ, ਅਧਿਆਇ ੮)
[4]ਛਤ੍ਰੀ, ਜੋਧਾ । [5]ਸੂਰਮੇ (ਬਹਾਦਰ) ਨੇ । [6]ਅਕਾਲ ਪੁਰਖ ਨੇ ।
[7]ਇਕ ਜੋਧਾ ਸਿੱਖ । [8]ਮਹਾਭਾਰਤ ਦੇ ਪਾਂਡਵ ਜੋਧਾ ਭੀਮਸੈਨ ਦੇ ਮੁਕਾਬਲੇ ਤੇ ।
[9]ਖ਼੍ਵਾਨੀਨ, ਖ਼ਾਨ ਦਾ ਬਹੁਵਚਨ, ਅਰਥਾਤ—ਵੱਡੇ ਵੱਡੇ ਖ਼ਾਨ ।
[10]ਰਾਜਾ ਹਰੀ ਚੰਦ ਹੰਡੂਰੀਆ, ਜੋ ਇਸ ਜੁੱਧ ਵਿਚ ਸ੍ਰੀ ਦਸ਼ਮੇਸ਼ ਦੇ ਹੱਥੋਂ ਮਾਰਿਆ ਗਿਆ ਸੀ । (ਦੇਖੋ, ਅੱਗੇ ਇਸੇ ਅਧਿਆਇ ਦਾ ਛੰਦ-ਅੰਕ ੪੬॥੮੭॥)

ਭਲੀ ਭਾਂਤਿ ਸੋਂ ਖੇਤ ਮੈ ਥਾਨਿ ਅਸਥਿਰ ਕੀਓ, ਸਸਤ੍ਰਧਾਰੀ ਹਨੇ ਭੂਮਿ ਡਾਰੇ ।
ਸਸਤ੍ਰ ਸੰਭਾਰਿ ਕੈ ਜੀਤ ਮਲੰ ਹਨੇ,[1] ਘਨੇ ਹਨਿ ਹਰਿ ਚੰਦ ਇਹ ਭਾਂਤਿ ਮਾਰੇ ।
ਬੀਰ ਤਾ ਕੇ ਬਨੇ ਵਾਰਿ ਬਾਹੇ ਘਨੇ, ਸੁਰਗ ਲੋਕੰ ਤਬੈ ਤੇ ਸਿਧਾਰੇ ॥੩੧॥੭੨॥

ਅਨਤੁਕਾ ਰਸਾਵਲ ਛੰਦ

ਗਿਰੇ ਬੀਰ ਬੀਰੰ । ਧਰੇ ਭਾਰ ਭੀਰੰ ।
ਲਗੇ ਬਾਨ ਤੀਰੰ । ਅਧੀਰੰ ਬਿਦਾਰੇ ॥੩੨॥੭੩॥
ਬਜੈ ਸਾਰ ਸਾਰੰ । ਝੜੈ ਚਨਿਗਿਆਰੰ[2] ।
ਕੜੱਕੇ ਕਮਾਣੰ । ਨ ਬਾਨੰ ਸਮਾਰੇ ॥੩੩॥੭੪॥
ਛੁਟੈ ਤੋਪ ਕੋਪੰ । ਕਈ ਸੂਰ ਸੋਖੰ ।
ਮਿਲੈ ਤਾਹਿ ਮੋਖੰ । ਸੁ ਕੋਖੰ ਉਜਾਰੇ ॥੩੪॥੭੫॥
ਸੋਈ ਕਾਮ ਆਯੋ । ਤਿਨੈ ਸੂਰ ਘਾਯੋ ।
ਸੁਰਗੇ ਸਿਧਾਯੰ । ਕਿਯੇ ਲੋਹ ਭਾਰੇ ॥੩੫॥੭੬॥

ਦੋਹਰਾ

ਜੇ ਸੂਰੇ ਦਲ ਮੈ ਹੁਤੇ, ਫਉਜਨ ਕੇ ਸਿਰਦਾਰ ।
ਜੇ ਜੂਝੇ ਸੂਝੇ ਸਬੈ, ਬਾਜਜੋ ਸਾਰ ਅਪਾਰ ॥੩੬॥੭੭॥

ਸਵੈਯਾ

ਭਾਜ ਕੈ ਸਾਹ ਪਹਾੜ[3] ਤਾਹੀ ਸਮੈ, ਸੰਗਿ ਲੈ ਬੀਰੀਆ[4] ਬੇਗ ਧਾਯੋ ।
ਭਾਜਜੋ ਡਢਵਾਲੀਆ[5] ਸੰਗਿ ਸੀਪਾਹ ਲੈ, ਚਲਤ ਲੈ ਤੀਰ ਗੁਨ ਤੇ ਚਲਾਯੋ ।
ਰਾਵ ਚੰਦੇਲੀਆ[6] ਛੋਰਿ ਸੰਗ੍ਰਾਮ ਕੋ, ਹਾਥਿ ਲੈ ਸਸਤ੍ਰ ਸੈਲੀ[7] ਸਿਧਾਯੋ ।
ਅੜੇ ਪਠਾਨ ਸੰਗ੍ਰਾਮ ਭਾਰੀ ਕਿਯੋ, ਜੀਵ ਅਪਨਾ ਦਿਯੋ ਨਾਮ ਪਾਯੋ ॥੩੭॥੭੮॥
ਕੋਪ ਨਿਜਾਬਤਿ ਖਾਨ[8] ਤਬੈ ਕਰਿ ਮੈ ਗਹਿ ਵਾਰਿ ਫਿਰਾਵਤ ਆਯੋ ।

---

[1]ਭਾਈ ਜੀਤ ਮੱਲ ਨੂੰ ਮਾਰਿਆ । [2]ਚੰਗਿਆੜੇ, ਚਿਨਗਾਰੀਆਂ । [3]ਪਹਾੜੀ ਰਾਜਾ ਫ਼ਤੇ ਸ਼ਾਹ । [4]ਜੋਧੇ । [5]ਦਾਤਾਰ ਪੁਰ (ਹੁਸ਼ਿਆਰ ਪੁਰ) ਦੇ ਰਾਜਪੂਤ ਡਢਵਾਲੀਏ ਅਖਵਾਂਦੇ ਹਨ । [6]ਬਿਲਾਸ ਪੁਰ ਦਾ ਰਾਵ(ਰਾਜਾ) ਭੀਮ ਚੰਦ । [7]ਇਲਾਕਾ ਪਹਾੜ ਵਿਚ । [8]ਕੁੰਜ ਪੁਰਾ (ਅੰਬਾਲਾ) ਦਾ ਇਕ ਨਮਕ ਹਰਾਮ ਪਠਾਨ ਸਰਦਾਰ, ਜੋ ਗੁਰੂ ਦਸ਼ਮੇਸ਼ ਜੀ ਦਾ ਸਾਥ ਛੱਡ ਕੇ ਪਹਾੜੀ ਰਾਜਿਆਂ ਨਾਲ ਜਾ ਰਲਿਆ ਸੀ।

ਸਾਹ ਖਰੋ ਸੰਗ੍ਰਾਮ ਤਹਾਂ, ਤਿਹ ਕੇ ੳਰਿ ਆਨਿ ਕੈ ਵਾਰ ਲਗਾਯੋ ।
ਸਾਹ ਸੰਭਾਰਿ ਹਕਾਰਿ ਤਬੈ ਤਿਨਿ ਕੋ ਹਨਿ ਕੈ ਰਣ ਮਾਹਿ ਗਿਰਾਯੋ ।
ਬੀਰਨ ਵਾਰ ਕਰੈ ਤਿਨ ਕੇ, ਤਬ ਜੂਝਤ ਸਾਹ ਪ੍ਰਭੈ ਪੁਰ ਧਾਯੋ ॥੩੮॥੭੯॥

ਦੋਹਰਾ

ਸੰਗੋ ਕਾ ਪ੍ਰਭੁ ਨੇ ਧਰਜੋ ਨਾਂਵ ਸਾਹ ਸੰਗ੍ਰਾਮ ।
ਇਹ ਪ੍ਰਕਾਮ[1] ਐਸੇ ਕੀਓ, ਤਬ ਪਾਯੋ ਯਹ ਨਾਮ ॥੩੯॥੮੦॥

ਸਵੈਯਾ

ਜੂਝ ਕੈ ਸਾਹ ਸੰਗ੍ਰਾਮ ਸੁਰਗੈ ਗਯੋ, ਸਸਤ੍ਰ ਸੰਭਾਰਿ ਪ੍ਰਭੁ ਆਪਿ ਧਾਯੋ ।
ਗਹੇ ਗੁਨ ਬਾਨ ਘਮਸਾਨ ਕੋ ਜਾਨਕੈ, ਛੁਟਜੋ ਗੰਭੀਰ ਇਕ ਤਿਹ ਗਿਰਾਯੋ ।
ਬਹੁਰਿ ਸੰਭਾਰਿ ਤੈ ਵਾਰਿ ਐਸਾ ਕਿਯੋ, ਭੀਖਨੰ ਖਾਨ[2] ਕੇ ਮੁਖੰ ਲਾਯੋ ।
ਬਚਜੋ ਪਠਾਨ ਪੈ ਖੇਤ ਬਾਹਨ ਰਹਜੋ, ਔਰ ਇਕ ਤੀਰ ਤੇ ਤਾਹਿ ਘਾਯੋ ॥੪੦॥੮੧॥

ਦੋਹਰਾ

ਬਾਨਨਿ ਸੋਂ ਪ੍ਰਭੁ ਜੀ ਤਬੈ ਮਾਰਜੋ ਭੀਖਨ ਖਾਨ ।
ਅਉਰ ਬੀਰ ਜਾਕੇ ਹੁਤੇ ਰੁਪੇ ਚਹੂੰ ਦਿਸ ਆਨ ॥੪੧॥੮੨॥

ਨਰਾਜ ਛੰਦ

ਹਰੀ ਸੁ ਚੰਦ[3] ਆਨ ਕੈ । ਕਮਾਨ ਬਾਨ ਤਾਨ ਕੈ ।
ਨਿਹਾਰ ਬਾਨ ਬਾਹਿਓ । ਪ੍ਰਭੂ ਕੈਘਾ ਨ ਆਇਓ ॥੪੨॥੮੩॥
ਸੁ ਕਾਨ ਛ੍ਵੈ ਕੇ ਗਯੋ । ਨ ਕਾਮ ਤਾਹਿ ਤੇ ਭਯੋ ।
ਦੁਤੀਕ ਬਾਨ ਮਾਰਿਓ । ਸੰਭਾਰਿ ਕੈ ਨਿਹਾਰਿਓ ॥੪੩॥੮੩॥
ਚਿਲਤ[4] ਮਾਹਿ ਲਗਿਓ । ਦਿਵਾਲ[5] ਪਾਰ ਬਗਿਓ ।
ਚੁਭੀ ਸੁ ਚਿੰਚ[6] ਰੰਚਈ[7] । ਪ੍ਰਭੂ ਪੁਰਖ ਬੰਚਈ ॥੪੪॥੮੫॥
ਬਿਚਾਰ ਬਾਰ ਸਾਰ ਈ । ਕਮਾਨ ਬਾਨ ਧਾਰ ਈ ।
ਚਲਾਇ ਤੀਰ ਮਾਰਿਓ । ਸੁ ਦੂਤ ਕੋ ਨਿਹਾਰਿਓ ॥੪੫॥੮੬॥

---

[1]ਪ੍ਰਾਕ੍ਰਮ । [2]ਇਕ ਨਮਕ ਹਰਾਮ ਪਠਾਨ । [3]ਰਾਜਾ ਹਰੀ ਚੰਦ ਹੰਡੂਰ (ਨਾਲਾ ਗੜ੍ਹ) ਵਾਲਾ । [4]ਕੁੜਤੇ ਦੀ ਸ਼ਕਲ ਦਾ ਕਵਚ (ਸੰਜੋਹ) ਅਥਵਾ ਜ਼ਿਰਹ ਬਕਤਰ । [5]ਦੁਵਾਲ, ਘੋੜੇ ਦੇ ਪੈਰਾਂ ਦਾ ਤਸਮਾ । [6]ਚੁੰਜ, ਨੋਕ । [7]ਥੋੜੀ ਜਿਹੀ ।

ਅਨੇਕ ਬੀਰ ਧਾਵ ਹੀ । ਅਪਾਰ ਬਾਨ ਲਾਵ ਹੀ ।
ਹਰੀ ਸੁ ਚੰਦ ਮਾਰਿਓ । ਸਮੇਤ ਸਾਥਿ ਟਾਰਿਓ ॥੪੬॥੮੭॥
ਬਚੇ ਸੁ ਅੰਤ ਭਜਈ । ਪ੍ਰਭੂ ਨਿਸਾਨ ਬਜਈ ।
ਅਨੰਦ ਘੋਰ ਬਾਜਈ । ਪ੍ਰਭੂ ਦੁਆਰ ਛਾਜਈ ॥੪੭॥੮੮॥

ਸਵੈਯਾ

ਜੀਤ ਸੰਗ੍ਰਾਮ ਆਨੰਦ ਮੰਗਲ ਭਯੋ, ਆਨ ਗੋਬਿੰਦ ਗੁਨ ਸਬਨਿ ਗਾਏ ।
ਧੰਨਿ ਹੋ ਧੰਨਿ ਪ੍ਰਭੁ ਨਾਮ ਤੁਮਰੋ ਲੀਓ, ਦੁਸਟ ਕੋ ਜੀਤ ਡੰਕਾ ਬਜਾਏ ।
ਜੀਤ ਅਜੀਤ ਅਭੀਤ[1] ਜੋਧਾ ਵਡੇ, ਤੋਹਿ ਇਕ ਦਿਸਟ ਤੇ ਸਬੈ ਘਾਏ ।
ਭਯੋ ਜੈਕਾਰ ਤ੍ਰਈ ਲੋਰ ਚਉਦਾ ਭਵਨ,ਜੀਤਿਕੈ[2] ਸਿੰਘ ਗੋਬਿੰਦ ਆਏ ॥੪੮॥੮੯॥
ਜੀਤ ਕੇ ਖੇਤ ਪ੍ਰਭੁ ਆਨਕੈ ਪਾਂਵਟੇ, ਕੂਚ ਕੋ ਸਾਜ ਮੰਗਾਇ ਲੀਨੋ ।
ਭਾਰ ਬਰਦਾਰ ਤਯਾਰ ਕੀਨੋ ਸਬੈ, ਲਾਦ ਅਸਬਾਬ ਕੈ ਕੂਚ ਦੀਨੋ ।
ਆਨ ਕਹਿਲੂਰ ਮੈ ਆਪ ਤਾਹੀ ਸਮੈ,ਆਨੰਦ ਪੁਰ ਬਾਂਧਿ ਬਿਸ੍ਰਾਮ ਕੀਨੋ[3] ।
ਸੂਰ ਸੀਗਾਰ ਬੇਦਾਰ ਕਾਇਰ ਦਏ, ਰੀਤਿ ਯਹ ਭਾਂਤਿ ਕੈ ਕੈ ਪਤੀਨੋ॥੪੯॥੯੦॥

ਦੋਹਰਾ

ਕੇਤਕ ਦਿਨ ਕੇਤਕ ਬਰਸ, ਤਿਹ ਪੁਰ ਗਏ ਬਿਹਾਇ ।
ਸੰਤਨ ਕੀ ਰਛਾ ਕਰੀ, ਦੂਤਨ ਮਾਰਿਓ ਧਾਇ ॥੫੦॥੯੧॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥ ਤੇਗ ਪ੍ਰਗਾਸ ਸਾਹ ਸੰਗ੍ਰਾਮ ਜੁਧ ਬਰਨਨੰ
ਨਾਮ ਅਧਿਆਇ ਦੂਸਰਾ ਸੰਪੂਰਨਮਸਤੁ ਸੁਭਮਸਤੁ ॥ ੨ ॥

————

---

[1]ਭੀਤ (ਭੈ) ਤੋਂ ਰਹਿਤ । [2]ਭੰਗਾਣੀ ਦਾ ਜੰਗ ੧੮ ਅਸੂ ਸੰਮਤ ੧੭੪੫ ਬਿ: ਦੀ ਘਟਨਾ ਹੈ । [3]ਕੁਝ ਕੁ ਪੁਰਾਣੀਆਂ ਇਤਿਹਾਸਿਕ ਯਾਦਦਾਸ਼ਤਾਂ ਦੇ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭੰਗਾਣੀ ਦੇ ਜੰਗ ਵਿਚ ਫ਼ਤਿਹ ਹੋਣ ਤੇ ਪਾਂਵਟੇ ਤੋਂ ਚੱਲ ਕੇ ਕੱਤਕ ਸੁਦੀ ੧੫ ਸੰਮਤ ੧੭੪੫ ਬਿ: ਨੂੰ ਕਪਾਲ ਮੋਚਨ, ਮੱਘਰ ਸੁਦੀ ੧੦ ਸੰਮਤ ੧੭੪੫ ਬਿ: ਨੂੰ ਮਨੀ ਮਾਜਰੇ, ਇਸ ਤੋਂ ਲਗਭਗ ਛੇ ਦਿਨ ਬਾਦ ਅਮੱਸਿਆ ਵਾਲੇ ਦਿਨ ਰੋਪੜ ਦੇ ਨੇੜੇ ਪਿੰਡ ਕੋਟਲਾ ਨਿਹੰਗ ਖ਼ਾਨ,ਤੇ ਫੇਰ ਮੱਘਰ ਦੇ ਮਹੀਨੇ ਮਾਖੋਵਾਲ ਪਹੁੰਚ ਕੇ ਉਥੇ ਨਵਾਂ ਨਗਰ ਆਨੰਦ ਪੁਰ ਵਸਾਇਆ ਸੀ । ਸ੍ਰੀ ਦਸ਼ਮੇਸ਼ ਜੀ ਨੇ ਬਚਿਤ੍ਰ ਨਾਟਕ ਵਿਚ ਲਿਖਿਆ ਵੀ ਹੈ—

ਜੁੱਧ ਜੀਤ ਆਏ ਜਬੈ, ਟਿਕੈ ਨ ਤਿਨ ਪਰ ਪਾਂਵ ।
ਕਾਹਲੂਰ ਮਹਿ ਬਾਂਧਿਓ, ਆਨਿ ਆਨੰਦ ਪੁਰ ਗਾਂਵ ॥

# ਤੀਸਰਾ ਅਧਿਆਇ

[ ਨਾਦੌਣ ਦਾ ਜੁੱਧ
ੲ੨ ਚੇਤ੍ਰ, ਸੰਮਤ ੧੭੪੭ ਬਿ: ]

ਦੋਹਰਾ

ਰਾਜਨ ਕੇ ਹਿਤ ਕਾਰਨੇ, ਕਿਯੋ ਜੁੱਧ ਇਮ ਜਾਨ ।
ਕਥਾ ਜੁੱਧ ਨਾਦਵਣ ਕੋ, ਬਰਨਤ ਤਾਹਿ ਬਿਆਨ ॥ ੧ ॥ ੯੨ ॥
ਮੀਆਂ ਖਾਨ[1] ਕੀ ਤਰਫ ਤੇ, ਅਲਫ ਖਾਨ ਸਿਰਦਾਰ ।
ਆਨ ਨਾਦਵਣ ਮੈ ਰਹਿਓ, ਕੀਨੀ ਧੂਮ ਅਪਾਰ ॥ ੨ ॥ ੯੩ ॥
ਭੀਮ ਚੰਦ ਕਹਲੂਰੀਆ, ਹੁਤੋ ਰਾਵ ਇਕ ਜਾਨ ।
ਤਿਹ ਸੋ ਤਿਹ ਕੀ ਨਹਿ ਬਨੀ, ਰਚਯੋ ਜੁਧ ਘਮਸਾਨ ॥ ੩ ॥ ੯੪ ॥
ਦੇਸ ਦੇਸ ਕੇ ਰਾਵ ਸਬ, ਲੀਨੇ ਤਿਨਹ ਹਕਾਰ[2] ।
ਸਤਿਗੁਰੁ ਕੋ ਕੀਨਾ ਲਿਖਾ, ਦਯਾ ਕਰੋ ਕਰਤਾਰ ॥ ੪ ॥ ੯੫ ॥

ਸਵੈਯਾ

ਫਉਜ ਸੀਗਾਰ ਕੈ ਆਪ ਤਾਹੀ ਸਮੈ, ਜੁਧ ਕੇ ਕਾਜ ਤਿਹ ਠਉਰ ਧਾਏ ।
ਏਕ ਸੋ ਏਕ ਬਲਵੰਤ ਸੂਰਾ ਸਰਸ, ਭਿਰੇ ਤਿਹ ਠਉਰ ਡੰਕਾ ਬਜਾਏ ।
ਭਯੋ ਸੰਗ੍ਰਾਮ ਪਰਕਾਮ[3] ਜੋਧਾਨ ਕੇ, ਭਿਰੇ ਇਹ ਭਾਂਤਿ ਦਲ ਅਨਿਕ ਘਾਏ ।
ਤੁਪਕ ਸੰਭਾਰਿ ਕੈ ਆਪਿ ਤਾਹੀ ਸਮੈ,ਸੂਰ ਕੇਤਾਨਿ ਤਿਹ ਠਉਰ ਧਾਏ ॥ ੫ ॥ ੯੬ ॥

---

[1]ਬਾਦਸ਼ਾਹ ਔਰੰਗਜ਼ੇਬ ਆਲਮਗੀਰ ਦਾ ਇਕ ਅਹਿਲਕਾਰ ।
[2]ਸੱਦੇ, ਬੁਲਾਏ ।   [3]ਬਲ ਪ੍ਰਾਕ੍ਰਮ ।

ਦੋਹਰਾ

ਦੂਤਨ ਕੇ ਦਲ ਅਤਿ ਬਿਕਟ, ਨਿਕਟਿ ਪਹੂਚੇ ਆਨ।
ਤਬ ਤੁਫੰਗ ਕਰ ਤੇ ਤਜੀ, ਗਹਿ ਲੀਨੇ ਗੁਨ ਬਾਨ ॥ ੬ ॥ ੯੭ ॥

ਸਵੈਯਾ

ਧਨੁਖ ਸੰਭਾਰ ਲਲਕਾਰ ਤਾਹੀ ਸਮੈ, ਕਾਲ ਕੇ ਰੂਪ ਬਾਣੰ ਪ੍ਰਹਾਰੇ।
ਅਨਿਕ ਜੋਧਾ ਹਨੇ ਅਨਿਕ ਹੋਇ ਅਨਮਨੇ, ਅਨਿਕ ਤਜ ਖੇਤ ਖੇਤੰ ਸਿਧਾਰੇ।
ਅਨਿਕ ਲੋਟੈ ਪਰੈ, ਅਨਿਕ ਭਾਜੈ ਘਰੈ,ਅਨਿਕ ਡਰ ਬਸਤ੍ਰ ਅਰਿ ਸ਼ਸਤ੍ਰ ਡਾਰੇ।
ਹੁਤੀ ਇਕ ਬਾਰ ਉਜਾਰ ਕਟਕੀ ਪਰੀ, ਭਾਜਿ ਕੈ ਖਾਨਿ ਤਾ ਮੈ ਪਧਾਰੇ ॥ ੭ ॥ ੯੮ ॥
ਸਸਤ੍ਰ ਸੰਭਾਰ ਲਲਕਾਰ ਘਨ ਜੋ ਕਰੀ, ਮਾਰ ਹੀ ਮਾਰ ਕੈ ਸੂਰ ਧਾਏ।
ਭਜਿਓ ਜੋ ਖਾਨ ਇਕ ਬਾਰ ਕੀ ਓਟਿ ਲੈ, ਬੈਠਿ ਤਿਹ ਠਉਰ ਫਿਰਿ ਜੁੱਧ ਪਾਏ।
ਬਾਨ ਗੋਲੀ ਚਲੀ, ਰੈਨ ਆਧੀ ਭਲੀ, ਭਾਜਿ ਕੈ ਖਾਨ ਤਾ ਤੇ ਸਿਧਾਏ।
ਅਲਫ ਖਾਨਾਨ ਅਰਮਾਨ ਰਾਖਿਓ ਨਹੀਂ, ਆਪਨੇ ਜੋਰ ਕੇ ਤਾਨ ਲਾਏ ॥ ੮ ॥ ੯੯॥

ਦੋਹਰਾ

ਜੁੱਧ ਜੀਤ ਤਾਹੀ ਸਮੈ ਨਵਰਸ[1] ਕੇ ਤਟਿ ਆਨ।
ਪਾਂਚ ਦੋਇ ਅਰੁ ਏਕ ਦਿਨ[2] ਰਹੇ ਤਹਾਂ ਇਮ ਜਾਨ ॥ ੯ ॥ ੧੦੦ ॥
ਪਉਰ ਪਉਰ ਦੇਖੀ ਠਉਰ, ਰਾਜਨ ਕੇ ਅਸਥਾਨ।
ਬਿਦਾ ਭਏ ਤਾਹੀ ਸਮੈ ਸਤਿਗੁਰੁ ਪੁਰਖ ਸੁਜਾਨ ॥ ੧੦ ॥ ੧੦੧ ॥
ਨਿਕਟ ਗਾਂਵ ਅਲਸੂਨ[3] ਕੇ ਤਬੈ ਪਹੂਚੇ ਆਨ।
ਤਾਹਿ ਸਮੈ ਐਸੇ ਕਹਿਓ ਲੂਟ ਲੇਹੁ ਇਹ ਥਾਨ ॥ ੧੧ ॥ ੧੦੨ ॥

---

[1]ਇਕ ਪਹਾੜੀ ਟਿੱਬਾ। [2]ਪਾਂਚ (੫) ਦੋਇ (੨) ਅਤੇ ਏਕ (੧) = ਅੱਠ ਦਿਨ।
[3]ਰੰਘੜਾਂ ਦਾ ਇਕ ਪਿੰਡ, ਜੋ ਨਾਦੌਣ ਦੇ ਨੇੜੇ ਹੀ ਹੈ। ਆਲਸੂਨ ਦੇ ਰੰਘੜ ਹਮੇਸ਼ਾ ਸਿੱਖ-ਸੰਗਤਾਂ ਨੂੰ ਲੁਟਦੇ ਤੇ ਤੰਗ ਕਰਦੇ ਰਹਿੰਦੇ ਸਨ। ਨਾਦੌਣ ਤੋਂ ਵਾਪਸ ਆਉਂਦਿਆਂ ਗੁਰੂ ਸਾਹਿਬ ਦੇ ਨਾਲ ਜਦ ਉਨ੍ਹਾਂ ਰੰਘੜਾਂ ਨੇ ਕੁਝ ਛੇੜ-ਛਾੜ ਕੀਤੀ ਤਾਂ ਗੁਰੂ ਜੀ ਦੇ ਹੁਕਮ ਨਾਲ ਦੀਵਾਨ ਨੰਦ ਚੰਦ ਦੇ ਅਧੀਨ ਸਿੱਖਾਂ ਨੇ ਹੱਲਾ ਕਰਕੇ ਉਹ ਪਿੰਡ ਉਜਾੜ ਦਿੱਤਾ।
(ਦੇਖੋ, ਗਿਆਨ ਸਿੰਘ, ਤਵਾਰੀਖ਼ ਗੁਰੂ ਖ਼ਾਲਸਾ, ਲੀਥੋ, ਸਫ਼ਾ ੨੯੫)

ਸਵੈਯਾ

ਆਨ ਅਲਸੂਨ ਮੈ ਸੂਰ ਐਸੇ ਰੁਪੇ, ਪਕਰਿ ਕੈ ਸਸਤ੍ਰ ਐਸੇ ਚਲਾਏ ।
ਪਰੇ ਜੋ ਜਾਇ ਸੰਗ੍ਰਾਮ ਐਸੇ ਕਿਯੋ, ਛਿਨਕ ਮੈ ਅਨਿਕ ਕੇਤਾਨ ਘਾਏ ।
ਮਾਰਿ ਕੇਤੇ ਲਿਯੇ ਔਰ ਭਾਜੇ ਸਬੈ, ਛੋਡਿ ਧਨ ਧਾਮ ਐਸੇ ਸਿਧਾਏ ।
ਚਲਤ ਹੈ ਬਾਨ ਗੁਨ ਜਾਨਿ ਭਾਰੀ ਪ੍ਰਬਲ, ਭਜੇ ਹੈਂ ਭਾਂਤਿ ਐਸੀ ਬਤਾਏ ॥੧੨॥੧੦੩॥

ਦੋਹਰਾ

ਫਤੇ ਕਿਯੋ ਅਲਸੂਨ ਕੋ, ਬਾਜਯੋ ਤਬਲ ਨਿਸਾਨ ।
ਗੋਬਿੰਦ ਸਿੰਘ ਆਏ ਤਬੈ, ਪੁਰ ਆਨੰਦ ਸੁਭ ਥਾਨ ॥ ੧੩ ॥੧੦੪॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥ ਰਾਜ ਹੇਤ ਸੰਗ੍ਰਾਮ ਤੀਸਰਾ ਧਿਆਇ
ਸੰਪੂਰਨਮਸਤੁ ਸੁਭਮਸਤੁ ॥ ੩ ॥



## ਚੌਥਾ ਅਧਿਆਇ

[ਖ਼ਾਨਜ਼ਾਦੇ ਦੀ ਚੜ੍ਹਾਈ, ਬਰਵਾ ਪਿੰਡ ਉਜਾੜਿਆ, ਹੁਸੈਨੀ ਦਾ ਜੁੱਧ]

**ਦੋਹਰਾ**

ਕੇਤਕ ਦਿਨ ਕੇਤਕ ਬਰਸ, ਇਹ ਬਿਧਿ ਗਏ ਬਿਹਾਇ ।
ਜੇ ਪ੍ਰਭੁ ਸੋ ਚੋਰਤ ਕਛੂ, ਤਿਨ ਤਿਨ ਮਾਰਜੋ ਘਾਇ ॥੧॥੧੦੫॥
ਖਾਨ ਦਿਲਾਵਰ ਆਇ ਕੈ, ਸੁਤ[1] ਸੰਗਿ ਫਉਜ ਬਨਾਇ ।
ਤਿਨਨ ਕਹਜੋ ਪ੍ਰਭੁ ਸੋ ਅਰੋ, ਨਿਮਖ ਬਿਲੰਬ ਨਹੀਂ ਲਾਇ ॥੨॥੧੦੬॥

**ਸਵੈਯਾ**

ਫਉਜ ਸੀਗਾਰ ਅਸਵਾਰ ਹਜਾਰ ਲੈ, ਜੁੱਧ ਕੇ ਕਾਜ ਦਲ ਸਾਜ ਆਯੋ[2] ।
ਦਿਵਸ ਬੀਤਜੋ ਸਬੈ ਰੈਨ ਥੋਰੀ ਗਈ, ਭਯੋ ਅਸਵਾਰ ਡੰਕਾ ਬਜਾਯੋ ।
ਦੇਖਿ ਕੈ ਨੀਰ ਤਿਹ ਤੀਰ ਠਾਢੇ ਭਏ, ਸਰਕ ਜਾਸੂਸ ਤਿਹ ਠਉਰ ਆਯੋ ।
ਲੋਕ ਦਰ ਪੈ ਤਬੈ ਦੇਤ ਚੌਕੀ ਸਬੈ, ਤਿਨਨ ਕੇ ਪਾਸ ਤਾ ਨੇ ਜਨਾਯੋ ॥੩॥੧੦੭॥

---

[1]ਰੁਸਤਮ ਖ਼ਾਂ । [2]ਨਾਦੌਣ ਦੇ ਜੰਗ ਤੋਂ ਪਿੱਛੋਂ, ਜਿਵੇਂ ਕਿ ਇਸੇ ਅਧਿਆਇ ਦੀ ਪਹਿਲੀ ਤੁਕ ਤੋਂ ਪਤਾ ਲਗਦਾ ਹੈ—

"ਕੇਤਕ ਦਿਨ ਕੇਤਕ ਬਰਸ, ਇਹ ਬਿਧਿ ਗਏ ਬਿਹਾਇ ।"

ਦਿਲਾਵਰ ਖ਼ਾਨ ਦੇ ਪੁਤ੍ਰ ਰੁਸਤਮ ਖ਼ਾਨ ਦੀ ਆਨੰਦ ਪੁਰ ਉਤੇ ਚੜ੍ਹਾਈ ਗ਼ਾਲਬਨ ਸੰਮਤ ੧੭੫੨ ਬਿ: ਦੇ ਮਹੀਨਾ ਫੱਗਣ ਦੀ ਘਟਨਾ ਹੈ ਜਦ ਕਿ ਕਟੋਚੀਆਂ ਤੇ ਗੁਲੇਰੀਆਂ ਦੇ ਵਿਚਕਾਰ ਲੜਾਈ ਹੋਈ ਤੇ ਏਧਰ ਬਿਲਾਸ ਪੁਰ (ਕਹਿਲੂਰ) ਦੇ ਰਾਜੇ ਉਤੇ ਰੁਸਤਮ ਖ਼ਾਨ ਨੇ ਆਫ਼ਤ ਢਾਹੀ ਸੀ ।

ਦੋਹਰਾ

ਸ੍ਰਵਨਨ ਸੁਨਿ ਆਲਮ ਗਯੋ ਪ੍ਰਭੁ ਸੋ ਕਹਯੋ ਬਿਚਾਰ ।
ਬਿਦਾ ਫਉਜ ਕੀਨੀ ਤਬੈ, ਅਪਨੀ ਕ੍ਰਿਪਾ ਧਾਰ ॥੪॥੧੦੮॥

ਸਵੈਯਾ

ਫਉਜ ਲਲਕਾਰ ਸੰਭਾਰ ਹਥਿਆਰ, ਪੁਕਾਰ ਕੈ ਮਾਰ ਹੀ ਮਾਰ ਧਾਏ ।
ਏਕ ਸੋ ਏਕ ਬਲਵੰਤ ਸੂਰਾ ਸਰਸ, ਭਏ ਅਸਵਾਰ ਡੰਕਾ ਬਜਾਏ ।
ਡੰਕ ਝੁਨਕਾਰ ਲਲਕਾਰ ਸੂਰਾਨ ਕੀ, ਸੁਨਤ ਹੀ ਖਾਨ ਖਾਨੇ ਸਿਧਾਏ ।
ਜਾਨ ਕੈ ਜੀਵ ਮੈ ਭਾਂਤਿ ਐਸੀ ਭਈ,ਅਨਿਕ ਹਜਾਰ ਦਲ ਉਮਡ ਆਏ ॥੫॥੧੦੯॥

ਦੋਹਰਾ

ਭਜੇ ਖਾਨ ਤਾਹੀ ਸਮੈ, ਮਨ ਮੈ ਅਤਿ ਡਰ ਪਾਇ ।
ਮ੍ਰਿਗ ਛਉਨਾ ਜਿਉ ਸਿੰਘ ਤੇ ਭਾਜੇ ਪੰਖ ਲਗਾਇ ॥੬॥੧੧੦॥
ਕਛੁ ਨ ਬਸਾਨੀ ਪ੍ਰਭੂ ਸੋਂ, ਅਤਿ ਮਨ ਮੈ ਖੁਨਸਾਇ ।
ਬਰਵਾ ਗਾਂਵ[1] ਉਜਾਰ ਕੈ, ਚਲੇ ਅਵਰ[2] ਦਿਸ ਧਾਇ ॥੭॥੧੧੧॥

ਭੁਜੰਗ ਪ੍ਰਯਾਤ ਛੰਦ

ਗਯੋ ਖਾਨ ਜਾਦਾ[3] ਹੁਸੈਨੀ[4] ਪਠਾਯੋ । ਲਿਯੇ ਫੌਜ ਕੋ ਸੰਗਿ ਵਹ ਬੇਗ ਧਾਯੋ ।
ਰਹੇ ਮਾਰਗੰ ਬੀਚ ਰਾਜੇ ਅਪਾਰੀ । ਕਰੀ ਰੀਤਿ ਬਿਪ੍ਰੀਤਿ ਤਿਨ ਸੇ ਅਪਾਰੀ ॥੮॥੧੧੨॥
ਲਰਯੋ ਖੇਤ ਕੋ ਰੋਪ ਕੈ ਖਾਂ ਹੁਸੈਨੀ । ਕਰੀ ਰਾਜ[5] ਸੰਗੰ ਉਨੈ ਬਾਤ ਪੈਨੀ[6] ।
ਲਰਯੋ ਹਿੰਮਤੰ[7] ਕਿੰਮਤੰ ਖੇਤ ਪਾਯੋ । ਹਰੀ ਸਿੰਘ[8] ਕ੍ਰਿਪਾਲ[9] ਕੇ ਜੋਰ ਧਾਯੋ॥੯॥੧੧੩॥
ਲਿਯੇ ਸਾਤ ਸਿਖੰ ਕਿਯੇ ਲੋਹ ਭਾਰੇ । ਜੂਝੇ ਸੰਗਤੀ ਸਿੰਘ[10] ਸੁਰਗੈ ਸਿਧਾਰੇ ।
ਪ੍ਰਭੂ ਜੁੱਧ ਕੇ ਹੇਤ ਕੋ ਖਾਨ ਆਯੋ । ਕ੍ਰਿਪਾ ਕਾਲ ਕੈ ਰਾਹ ਬੀਚੇ ਖਪਾਯੋ ॥੧੦॥੧੧੪॥

---

[1]ਜ਼ਿਲਾ ਹੁਸ਼ਿਆਰਪੁਰ ਦਾ ਇਕ ਪਿੰਡ, ਜੋ ਤਹਿਸੀਲ ਊਨਾ, ਥਾਣਾ ਨੂਰ ਪੁਰ ਵਿਚ ਹੈ। [2]ਹੋਰ । [3]ਦਿਲਾਵਰ ਖ਼ਾਨ ਦਾ ਪੁਤ੍ਰ ਰੁਸਤਮ ਖ਼ਾਨ । [4]ਦਿਲਾਵਰ ਖ਼ਾਨ ਦਾ ਇਕ ਗ਼ੁਲਾਮ । [5]ਰਾਜੇ । [6]ਤ੍ਰਿੱਖੀ, ਟੇਢੀ । [7]ਹਿੰਮਤ ਚੰਦ, ਹੰਡੂਰ (ਨਾਲਾ ਗੜ੍ਹ) ਦਾ ਰਾਜਾ । [8]ਹਰੀ ਸਿੰਘ, ਗੁਲੇਰੀਆ । [9]ਕ੍ਰਿਪਾਲ ਚੰਦ ਕਟੋਚ, ਕਾਂਗੜੇ ਦਾ ਰਾਜਾ । [10]ਇਧਰੋਂ ਸ੍ਰੀ ਦਸ਼ਮੇਸ਼ ਨੇ ਸੱਤ ਸਿੰਘਾਂ ਸਮੇਤ ਭਾਈ ਸੰਗਤੀਆ ਸਿੰਘ ਪਹਾੜੀਆਂ ਦੀ ਸੁਲਹ ਸਫ਼ਾਈ ਵਾਸਤੇ ਭੇਜਿਆ, ਪਰ ਉਹ ਇਸ ਜੰਗ ਵਿਚ ਸਾਥੀਆਂ ਸਮੇਤ ਸ਼ਹੀਦ ਹੋ ਗਿਆ ।

ਦੋਹਰਾ

ਖਾਨ ਹੁਸੈਨੀ ਜੁੱਧ ਕੋ ਚੜ੍ਹਜੋ ਸਕਲ ਦਲ ਸਾਜ।
ਮਾਰਗ ਮੈ ਜੂਝਜੋ ਵਹੈ, ਲੋਹ ਲਾਜ ਕੈ ਕਾਜ ॥੧੧॥੧੧੫॥

ਚੌਪਈ

ਕਉਤਕ ਅਉਰ ਕਿਯੇ ਪ੍ਰਭੁ ਘਨੇ। ਪ੍ਰਭੁ ਕੇ ਖੇਲ ਪ੍ਰਭੂ ਕੋ ਬਨੇ।
ਜਾ ਕੋ ਭੇਦ ਨੈਕ ਨਹਿ ਹੋਈ। ਤਾ ਕੋ ਭੇਦ ਨ ਜਾਨੈ ਕੋਈ ॥੧੨॥੧੧੬॥

ਇਤਿ ਸ੍ਰੀ ਗੁਰੁ ਸੋਭਾ ਖਾਨਜਾਦੇ ਹੁਸੈਨੀ ਕੋ ਜੁਧ ਬਰਨਨੰ, ਚਤੁਰਥੋ ਅਧਿਆਇ
ਸੰਪੂਰਨਮਸਤੁ ਸੁਭਮਸਤੁ ॥ ੪ ॥

————

# ਪੰਜਵਾਂ ਅਧਿਆਇ

[ ਖ਼ਾਲਸਾ-ਪੰਥ ਦੀ ਰਚਨਾ[1]
ਵੈਸਾਖੀ, ਸੰਮਤ ੧੭੫੨ ਬਿ: ]

ਦੋਹਰਾ

ਪੁਰ ਅਨੰਦ ਗੁਰੁ ਗੋਬਿੰਦ ਸਿੰਘ, ਅਬ ਕਬਿ ਕਰਤ ਬਖਾਨ।
ਗਿਰਦ ਪਹਾਰ ਅਪਾਰ ਅਤਿ, ਸਤਲੁਜ ਤਟ ਸੁਭ ਥਾਨ ॥੧॥੧੧੭॥
ਚੇਤ ਮਾਸ ਬੀਤਯੋ ਸਕਲ, ਮੇਲਾ ਭਯੋ ਅਪਾਰ।
ਬੈਸਾਖੀ[1] ਕੇ ਦਰਸ ਪੈ, ਸਤਿਗੁਰੁ ਕਿਯੋ ਬਿਚਾਰ ॥੨॥੧੧੮॥
ਸੰਗਤ ਦਰਸਨ ਕਰਤ ਸਬ, ਨਗਰ ਨਗਰ ਬਿਸਥਾਰ।
ਹ੍ਵੈ ਦਯਾਲ ਦਰਸਨ ਦਿਯੋ, ਕਰਨਹਾਰ ਕਰਤਾਰ ॥੩॥੧੧੯॥
ਗੋਬਿੰਦ ਸਿੰਘ ਕਰੀ ਖੁਸੀ, ਸੰਗਤਿ ਕਰੀ ਨਿਹਾਲ।
ਕਿਯੋ ਪ੍ਰਗਟ ਤਬ ਖਾਲਸਾ, ਚੂਕਯੋ ਸਰਬ ਜੰਜਾਲ ॥੪॥੧੨੦॥
ਸਬ ਸਮੂਹ ਸੰਗਤਿ ਮਿਲੀ ਸੁਭ ਸਤਿਲੁਜ ਕੇ ਤੀਰ।
ਕੇਤਕ ਸੁਨ ਭਏ ਖਾਲਸਾ ਕੇਤਕ ਭਏ ਅਧੀਰ ॥੫॥੧੨੧॥
ਤਜ ਮਸੰਦ ਪ੍ਰਭੁ ਏਕ ਜਪ, ਯਹਿ ਬਿਬੇਕ ਤਹਾਂ ਕੀਨ।

---

[1]ਕੇਸਰ ਸਿੰਘ ਛਿੱਬਰ ਦੇ ਕਥਨ ਅਨੁਸਾਰ ਗੁਰੂ ਸਾਹਿਬ ਨੇ ਖ਼ਾਲਸਾ-ਪੰਥ ਦੀ ਰਚਨਾ ੧ ਵੈਸਾਖ ਸੰਮਤ ੧੭੫੪ ਬਿ: ਨੂੰ ਕੀਤੀ ਸੀ, ਪਰ ਕਵੀ ਕੌਇਰ ਸਿੰਘ ਕਲਾਲ ਇਹ ਵਾਕਿਆ ਇਸ ਤੋਂ ੮ ਸਾਲ ਪਹਿਲਾਂ ਸੰਮਤ ੧੭੪੬ ਬਿ: ਦਾ ਮੰਨਦਾ ਹੈ। (ਦੇਖੋ, ਗੁਰ ਬਿਲਾਸ ਮਨੀ ਸਿੰਘ ਮਤ ਵਖਯਾਨ ਪਾਤਸ਼ਾਹੀ ੧੦), ਪਰ ਆਮ ਪ੍ਰਚਲਿਤ ਰਵਾਇਤ ਦੇ ਮੁਤਾਬਿਕ ਬਹੁ ਸੰਮਤੀ ੧੭੫੬ ਬਿ: ਦੇ ਹੱਕ ਵਿਚ ਹੈ।

ਸਤਿਗੁਰੁ ਸੋ ਸੇਵਕ ਮਿਲੇ, ਨੀਰ ਮੱਧ ਜਯੋਂ ਮੀਨ ॥ ੬ ॥ ੧੨੨ ॥
ਸੋ ਸਤਿ ਸੰਗਤਿ ਜਾਨਿਯੈ ਜਹ ਬਿਬੇਕ ਬਿਚਾਰ।
ਬਿਨ ਭਾਗਨ ਨਹੀਂ ਪਾਇਯੇ, ਜਾਨਤ ਹੈ ਸੰਸਾਰ ॥ ੭ ॥ ੧੨੩ ॥
ਨੇਮ ਕਰਤ ਪੂਜਾ ਸਕਲ, ਏਕ ਨਾਮ ਗੋਬਿੰਦ।
ਏਕ ਬਾਰ ਮੁਖ ਤੇ ਕਹੋ, ਹੋਤ ਅਨੇਕ ਅਨੰਦ ॥੮॥੧੨੪॥
ਬਚਨ ਕਹਤ ਗੁਰਦੇਵ ਕੇ ਸੁਨ ਮਨ ਮੀਤ ਬਿਚਾਰ।
ਮਨ ਬਚ ਕਰਮ ਕਰ ਭਾਵਨੀ,ਸਰਨ ਤਾਹਿ ਸੁਖ ਸਾਰ ॥ ੯ ॥ ੧੨੫ ॥
ਜਿਹ ਮਸਤਕ ਸੰਜੋਗ ਹੈ, ਸਰਨ ਗਹੀ ਤਿਹ ਆਨਿ।
ਇਕ ਐਡੇ ਐਡੇ[1] ਫਿਰਤ, ਮਨ ਮੈ ਕਰਤ ਗੁਮਾਨ ॥ ੧੦ ॥ ੧੨੬ ॥
ਮੋਹਿ ਮਾਲ ਸੰਗਤਿ ਸਕਲ ਕਹੀ ਸਿੰਘ ਗੋਬਿੰਦ।
ਮਾਨੈ ਹੁਕਮ ਬਿਬੇਕ ਸੁਨਿ, ਤਾ ਕੋ ਕਰਉ ਅਨੰਦ ॥ ੧੧ ॥ ੧੨੭ ॥
ਮਾਨ ਬਚਨ ਸਨਮੁਖ ਭਏ, ਜਿਨ ਅੰਤਰਿ ਪ੍ਰਤੀਤ।
ਏਕੋ ਨਾਮ ਨਿਧਾਨ ਜਪਿ, ਲਿਯੋ ਜਨਮ ਤਿਨ ਜੀਤਿ ॥ ੧੨ ॥ ੧੨੮ ॥
ਗੁਰੁ ਗੋਬਿੰਦ ਗੋਬਿੰਦ ਗੁਰੁ, ਕਰਨਹਾਰ ਕਰਤਾਰ।
ਜਗਤ ਉਧਾਰਨ ਆਇਓ, ਜਾਨਹੁ ਸਬ ਸੰਸਾਰ ॥ ੧੩ ॥ ੧੨੯ ॥

ਕਬਿਤੁ

ਕਲ ਮੈ ਕਰਨਹਾਰ ਨਿਰੰਕਾਰ ਕਲਾ ਧਾਰ,
ਜਗਤ ਕੇ ਉਧਾਰਬੇ ਗੋਬਿੰਦ ਸਿੰਘ ਆਯੋ ਹੈ।
ਅਸੁਰ[2] ਸੰਘਾਰਬੇ ਕੋ ਦੁਰਜਨ ਕੇ ਮਾਰਬੇ ਕੋ,
ਸੰਕਟ ਨਿਵਾਰਬੇ ਕੋ ਖਾਲਸਾ ਬਨਾਯੋ ਹੈ।
ਨਿੰਦਕ ਕੋ ਨਿੰਦ ਦਈ ਸਿੱਖ ਦਈ ਸਿੱਖਨ ਕੋ,
ਤਾ ਕੇ ਮਹਾਤਮ ਤੇ ਰੈਨ ਦਿਵਸ ਧਜਾਯੋ ਹੈ।
ਖਾਲਸੇ ਕੇ ਸਿਖਨ ਕੀ ਨਿੰਦਕੁ ਜੋ ਨਿੰਦ ਕਰੈ,
ਜਾਨਿ ਬੂਝਿ ਨਰਕ ਪਰੈ ਐਸੋ ਸੋ ਬਤਾਯੋ ਹੈ ॥੧੪॥੧੩੦॥

ਦੋਹਰਾ

ਜਗਤ ਉਧਾਰਨ ਕਾਰਨੇ, ਸਤਿਗੁਰ ਕਿਯੋ ਬਿਚਾਰ।
ਕਰ ਮਸੰਦ ਤਬ ਦੂਰ ਸਬ, ਨਿਰਮਲ ਕਰ ਸੰਸਾਰ ॥ ੧੫ ॥ ੧੩੧ ॥

---

[1]ਵਿੰਗੇ, ਟੇਢੇ। [2]ਦੈਤ, ਮਲੇਛ। Nirmal Saint

### ਛਪੈ ਛੰਦ

ਨਿਰਮਲ ਕਰਿ ਸੰਸਾਰ ਜਗਤ ਮੈ ਬਚਨਿ ਸੁਨਾਏ ।
ਕਿਯੋ ਖਾਲਸਾ[1] ਪ੍ਰਗਟ, ਸੁਨਤ ਦੁਰਜਨ ਡਰ ਪਾਏ ।
ਮੁਨਿ ਜਨ ਕਰਤ ਬਿਚਾਰ ਚਾਰ ਅਚਰਜ ਸੁਨਿ ਭਾਈ ।
ਗੁਪਤਿ ਬਾਤ ਭਈ ਪ੍ਰਗਟਿ ਅੰਤ ਗੁਰਦੇਵ ਬਤਾਈ ।
ਮਾਨਹਿ ਸੁ ਸੰਤ ਇਹ ਮੰਤ ਕੋ,ਜਨਮ ਜੀਤ ਮੁਕਤਾ ਭਯੋ ।
ਕਬਿਤਾ ਸੁ ਰੇਨ ਤਿਹ ਸਿੱਖ ਕੀ, ਜੁ ਸਤਿਗੁਰੁ ਕੀ ਸਰਨੀ ਅਯੋ ॥ ੧੬॥ ੧੩੨ ॥

### ਦੋਹਰਾ

ਸੋ ਸਮਰਥ ਕਾਰਨ ਕਰਨ, ਤਿਹ ਸਮਾਨ ਨਹੀਂ ਕੋਇ ।
ਤਾ ਕੀ ਸੇਵਾ ਸੋ ਕਰੇ ਜਿਸਹਿ ਪ੍ਰਾਪਤਿ ਹੋਇ ॥੧੭॥੧੩੩॥

### ਚੌਪਈ

ਬਚਨ ਤਾਹਿ ਬਿਰਲੋ ਪਹਿਚਾਨੈ । ਜਾ ਕੋ ਦਯਾ ਕਰੈ ਸੋਈ ਜਾਨੈ ।
ਗੁਰੁ ਸਿੱਖਨ ਕੋ ਬਚਨ ਸੁਨਾਯੋ । ਜੋ ਸਿੱਖਨ ਜਗ ਮੈ ਪ੍ਰਗਟਾਯੋ ॥੧੮॥੧੩੪॥
ਸਿਰ ਗੁੰਮਨ[2] ਕੇ ਮੁਖ ਨਹੀਂ ਲਾਗੋ । ਪਾਂਚਨ[3] ਕੋ ਸਬ ਸੰਗਿ ਤਿਯਾਗੋ ।
ਮਰਨ ਪਰਨ ਤਿਨ ਕੇ ਕਛੁ ਹੋਵੈ । ਤਹਾਂ ਸਿੱਖ ਨਹੀਂ ਜਾਇ ਖਲੋਵੈ ॥੧੯॥੧੩੫॥

### ਦੋਹਰਾ

ਮਰਨੇ ਪਰਨੇ ਤਾਸ ਕੇ ਸਿੱਖ ਨ ਕੋਈ ਜਾਇ ।
ਕਰਨਹਾਰ[4] ਕੋ ਬਚਨ ਹੈ, ਸੰਗਤਿ ਦਿਯੋ ਬਤਾਇ ॥੨੦॥੧੩੬॥

### ਚੌਪਈ

ਹੁਕਾ ਤਿਆਗੈ ਹਰਿ ਗੁਨ ਗਾਵੈ । ਇਛਾ ਭੋਜਨ ਹਰਿ ਰਸੁ ਪਾਵੈ ।

---

[1]ਏਥੇ ਖ਼ਾਲਸਾ ਤੋਂ ਭਾਵ ਹੈ ਕਿ ਸਿੱਖ ਸੰਗਤਿ ਇਸ ਤੋਂ ਪਹਿਲਾਂ ਦੋ ਹਿੱਸਿਆਂ ਵਿਚ ਵੰਡੀ ਹੋਈ ਸੀ : (੧) ਖ਼ਾਲਸਾ ਤੇ (੨) ਸਹਿਲੰਗ । ਖ਼ਾਲਸਾ ਸੰਗਤਿ ਸ਼ਾਹੀ ਜਾਇਦਾਦ ਵਾਂਗ ਸਿੱਧੀ ਗੁਰੂ ਸਾਹਿਬ ਦੇ ਅਧੀਨ ਸੀ ਤੇ ਸਹਿਲੰਗ ਸੰਗਤ ਮਸੰਦਾਂ ਦੇ ਅਧੀਨ । ਗੁਰੂ ਸਾਹਿਬ ਨੇ ਮਸੰਦਾਂ ਦੀ ਰਸਮ ਹਮੇਸ਼ਾਂ ਲਈ ਹਟਾ ਕੇ ਸਾਰੀ ਸੰਗਤਿ ਖ਼ਾਲਸਾ ਬਣਾ ਲਈ, ਜਿਸ ਕਰਕੇ ਮਨਮੁਖ ਲੋਕੀ,ਜੋ ਗੁਰੂ ਘਰ ਦਾ ਵਿਰੋਧ ਕਰਦੇ ਸਨ, ਦੂਰ ਹੋ ਗਏ । [2]ਮੋਨੇ, ਕੇਸਾਂ ਤੋਂ ਹੀਨ । [3]ਮੀਣੇ, ਮਸੰਦ, ਧੀਰ ਮੱਲੀਏ, ਰਾਮਦਾਸੀਏ ਤੇ ਸਿਰ ਗੁੱਮ (ਮੋਨੇ) । [4]ਕਰਤਾਰ,ਸਤਿਗੁਰੂ ।

ਭੱਦਰ[1] ਤਿਆਗ ਕਰੋ ਰੇ ਭਾਈ । ਤਬ ਸਿੱਖਨ ਯਹ ਬਾਤ ਸੁਨਾਈ ॥੨੧॥੧੩੭॥
ਮਾਤਾ ਪਿਤਾ ਮਰੇ ਜੇ ਕੋਈ । ਤਉ ਭੀ ਕਹਿਤ ਨ ਭੱਦਰ ਹੋਈ ।
ਮਾਤਾ ਪਿਤਾ ਗੋਬਿੰਦ ਹਮਾਰਾ । ਏ ਸੰਸਾਰੀ ਝੂਠ ਪਸਾਰਾ ॥੨੨॥੧੩੮॥
ਤਾ ਪਰ ਭੱਦਰ ਭੂਲ ਨ ਕੀਜੈ । ਯਹ ਉਪਦੇਸ ਸਤਿ ਕਰ ਲੀਜੈ ।
ਭੱਦਰ ਭਰਮ ਧਰਮ ਕਛੁ ਨਾਹੀ । ਨਿਸਚੈ ਜਾਨਿ ਸਤਿ ਮਨ ਮਾਹੀ॥੨੩॥੧੩੯॥

ਦੋਹਰਾ

ਸੰਗਤਿ ਭੱਦਰ ਮਤਿ ਕਰੋ, ਖੁਰ[2] ਨਾ ਲਾਵਉ ਸੀਸ ।
ਮਾਤ ਪਿਤਾ ਕੋਈ ਮਰੈ, ਸਤਿਗੁਰੁ ਕਰੀ ਹਦੀਸ[3] ॥੨੪॥੧੪੦॥

ਚੌਪਈ

ਮੰਨਤ ਗੋਲਕ ਅਰੁ ਦਸਵੰਧ । ਘਰਿ ਮੈ ਰਾਖੋ, ਤਜੋ ਮਸੰਦ ।
ਭੇਟ ਕਾਰ ਸਤਿਗੁਰ ਕੀ ਹੋਇ । ਜਾਇ ਹਜ਼ੂਰ ਚੜ੍ਹਾਵੈ ਸੋਇ ॥੨੫॥੧੪੧॥
ਐਸੀ ਰੀਤਿ ਰਹਿਤ ਬਤਰਾਈ । ਸੰਤਨ ਸੁਨੀ, ਅਧਿਕ ਮਨ ਭਾਈ ।
ਸਤਿਸੰਗਤਿ ਮਿਲ ਦਰਸਨ ਜਾਈਐ।ਦਰਸਨ ਦੇਖਿ ਬਹੁਤ ਸੁਖ ਪਾਈਐ॥੨੬॥੧੪੨॥
ਜਨਮ ਜਨਮ ਕਾ ਮਿਟੈ ਅੰਧੇਰਾ । ਐਸਾ ਦਰਸਨ ਸਤਿਗੁਰ ਕੇਰਾ ।
ਅਪਰਾਧੀ ਕੋਊ ਦਰਸਨ ਕਰੈ । ਏਕ ਦ੍ਰਿਸਟਿ ਮੈ ਵਹੁ ਭੀ ਤਰੈ ॥੨੭॥੧੪੩॥

ਕਬਿਤੁ

ਕਿਯੋ ਹੈ ਪ੍ਰਕਾਸ ਲਾਸ[4] ਚਮਕੀ ਚਹੂੰ ਓਰ ਤਹਾਂ,
ਜੋਤਿ ਲਜਾਵੰਤ ਭਯੋ ਸੂਰਜ ਅਰੁ ਚੰਦ ਹੈ ।
ਜਾਕੋ ਦਰਸਨ ਐਸੋ ਦੁਰਮਤਿ ਮਲ ਸਗਲ ਖੋਤ,
ਬਿਨ ਸਤਿ ਸਕਲ ਪਾਪ ਛੂਟਤਿ ਸਭਿ ਬੰਦ ਹੈ ।
ਖਾਲਸੇ ਮੈ ਸੁਫਲ ਸੇਵ ਕਰਤ ਹੈਂ ਸਕਲ ਦੇਵ,
ਐਸੋ ਜੁ ਬਤਾਯੋ ਭੇਵ ਉਪਜਤ ਅਨੰਦ ਹੈ ।
ਕਹੋ ਸਿਖੋ ਵਾਹਗੁਰੂ ਵਾਹਗੁਰੂ ਵਾਹਗੁਰੂ,
ਸਤਿਗੁਰੂ ਸਤਿਗੁਰੂ ਸਤਿਗੁਰੂ ਗੋਬਿੰਦ ਹੈ ॥੨੮॥੧੪੪॥

ਦੋਹਰਾ

ਦੈ ਦਰਸਨ ਕੀਨੇ ਬਿਦਾ, ਮੰਤ੍ਰ ਦਿਯੋ ਪ੍ਰਭੁ ਏਕ ।

---

[1]ਭੱਦਣ, ਸ਼ਰੀਰ ਦੇ ਰੋਮ ਮੁਨਾਉਣੇ । [2]ਕ੍ਸ਼ੁਰ, ਉਸਤਰਾ । [3]ਹਦਾਇਤ ।
[4]ਲਿਸ਼ਕ, ਚਮਕ ਦਮਕ ।

ਕਹਤ ਖਾਲਸਾ ਖਾਲਸਾ, ਐਸੋ ਕਰਤ ਬਿਬੇਕ ॥੨੯॥੧੪੫॥
ਮੋਹਿ ਆਸਰਾ ਤਾਹਿ ਕੋ, ਐਸੋ ਸਮਰਥ ਸੋਇ ।
ਸਰਬ ਧਾਰਿ ਸਮਰਥ ਪ੍ਰਭੁ, ਤਾ ਬਿਨ ਅਵਰੁ ਨ ਕੋਇ ॥੩੦॥੧੪੬॥

ਕਬਿਤੁ

ਕਿਯੋ ਜਦਿ ਬਚਨਿ ਸਤਿਗੁਰੂ ਕਾਰਨ ਕਰਨ,
"ਸਰਬ ਸੰਗਤਿ ਆਦਿ ਅੰਤ ਮੇਰਾ ਖਾਲਸਾ ।
ਮਾਨੇਗਾ ਹੁਕਮ ਸੋ ਤੋ ਹੋਵੈਗਾ ਸਿਖ ਸਹੀ,
ਨਾ ਮਾਨੇਗਾ ਹੁਕਮ ਸੋ ਤੋ ਹੋਵੈਗਾ ਬਿਹਾਲਸਾ ।
ਪਾਂਚ ਕੀ ਕੁਸੰਗਤਿ ਤਜਿ ਸੰਗਤਿ ਸੋ ਪ੍ਰੀਤਿ ਕਰੇ,
ਦਯਾ ਔਰ ਧਰਮ ਧਾਰਿ ਤਿਆਗੇ ਸਬ ਲਾਲਸਾ ।
ਹੁਕਾ ਨਾ ਪੀਵੈ, ਸੀਸ ਦਾੜ੍ਹੀ ਨਾ ਮੁੰਡਾਵੈ,
ਸੋ ਤੋ ਵਾਹਗੁਰੂ ਵਾਹਗੁਰੂ ਵਾਹਗੁਰੂ ਜੀ ਕਾ ਖਾਲਸਾ ॥੩੧॥੧੪੭॥

ਪਉੜੀ

ਕਰਨਹਾਰ ਕਰਤਾਰ ਹੁਕਮ ਕਰਤੇ ਕੀਆ ।
ਕਰ ਮਸੰਦ ਸਭਿ ਦੂਰਿ ਖਾਲਸਾ ਕਰਿ ਲੀਆ ।
ਮਾਨਹਿ ਸੇ ਪ੍ਰਵਾਨ ਸੁਫਲ ਤਿਨ ਕਾ ਜੀਆ ।
ਉਨ ਤੋਰੀ ਜਮ ਕੀ ਫਾਸ, ਨਾਮ ਅਮ੍ਰਿਤ ਪੀਆ ।
ਜੀ, ਜੋ ਤੂ ਕਰਹਿ ਸੁ ਹੋਇ, ਕੀਆ ਸੋਈ ਥੀਆ ॥੩੨॥੧੪੮॥

ਦੋਹਰਾ

ਖਾਂਡੇ ਕੀ ਪਾਹੁਲ ਦਈ, ਕਰਨਹਾਰ ਪ੍ਰਭੁ ਸੋਇ ।
ਕਿਯੋ ਦਸੋ ਦਿਸ ਖਾਲਸਾ, ਤਾ ਬਿਨ ਅਵਰ ਨ ਕੋਇ ॥੩੩॥੧੪੯॥

ਪਉੜੀ

ਦੇਹ ਖਾਂਡੇ ਕੀ ਪਾਹੁਲ ਤੇਜ ਬਢਾਇਆ ।
ਜੋਰਾਵਰ ਕਰਿ ਸਿੰਘ ਹੁਕਮ ਵਰਤਾਇਆ[1] ।
ਜਿਹ ਮਸਤਕਿ ਸੰਜੋਗ ਤਿਨੀ ਕਮਾਇਆ ।
ਇਕ ਭੂਲੇ ਭਰਮ ਗਵਾਰ, ਮਰਮ ਨ ਪਾਇਆ ।
ਜੀ, ਉਨ ਕੇ ਕਛੂ ਨਾ ਹਾਥ, ਧੁਰੋਂ ਫੁਰਮਾਇਆ ॥੩੪॥੧੫੦॥

---

[1]ਸਾਹਿਬਜ਼ਾਦਾ ਜ਼ੋਰਾਵਰ ਸਿੰਘ ਨੇ ਖੰਡੇ ਦਾ ਅਮ੍ਰਿਤ ਛਕਿਆ ।

(ਆਨੰਦ ਪੁਰ ਦਾ ਘੇਰਾ—ਜੇਠ ੧੭੬੨ ਬਿ:)

ਕੇਤਕ ਦਿਨ ਇਹ ਭਾਂਤਿ ਕਰ, ਬਹੁਤ ਪ੍ਰਬਲ ਭਈ ਮਾਰ ।
ਤਬ ਰਾਜਨ ਮਸਲਤ[1] ਕਰੀ, ਸਕਲ ਸਭਾ ਬਿਚਾਰ ॥੩੫॥੪੩੮॥
ਤੁਰਕਨ ਰਾਜਨ ਸੋਂ ਕਹ੍ਯੋ, ਯਾ ਤੇ ਭਲੀ ਨ ਅਉਰ ।
ਘੇਰ ਲੇਹੁ ਚਹੂੰ ਓਰ ਤੇ, ਬੈਠਿ ਰਹੋ ਤਿਹ ਠਉਰ ॥੩੬॥੪੩੯॥

ਚੌਪਈ

ਗੂਜਰ ਰੰਘੜ ਅਉਰ ਪਠਾਨ । ਰਾਜੇ ਪਰੇ ਚਹੂੰ ਦਿਸ ਆਨ ।
ਘੇਰਿ ਨਗਰ ਭਾਂਤਿ ਯਹ ਕੀਨੀ । ਮਨਹ ਰਸਤ ਸਬ ਹੀ ਕਰਿ ਲੀਨੀ ॥੩੭॥੪੪੦॥
ਆਵਨ ਜਾਨ ਨ ਕੋਊ ਪਾਵੈ । ਤਹਾਂ ਰਸਤ ਕੈਸੇ ਕਰਿ ਆਵੈ ।
ਕੇਤਕ ਦਿਨ ਬੀਤੇ ਬਿਧਿ ਯਾਹੀ । ਏਕ ਰੁਪੀਐ ਸੇਰ ਬਿਕਾਹੀ ॥੩੮॥੪੪੧॥
ਚਾਰ ਸਿਖ ਪਾਨੀ ਕੋ ਜਾਵੈ । ਦੋ ਜੂਝੈ ਦੋ ਪਾਨੀ ਲਯਾਵੈ ।
ਐਸੀ ਭਾਂਤਿ ਖੇਲ ਪ੍ਰਭੂ ਕਰੀ । ਪ੍ਰਿਥੀ ਅਨਿਕ ਦੇਖਿ ਕੈ ਡਰੀ ॥੩੯॥੪੪੨॥

ਦੋਹਰਾ

ਇਹ ਬਿਧਿ ਸੋ ਭਾਰੀ ਕਠਿਨ, ਆਨਿ ਬਨੀ ਤਿਹ ਠਾਇ ।
ਜੋ ਕਛੁ ਅੰਦਰ ਸੋ ਮਿਲੈ, ਸੋਈ ਸਿਖ ਸਬ ਖਾਇ ॥੪੦॥੪੪੩॥

ਚੌਪਈ

ਏਕ ਰੁਪੀਯੇ ਸੇਰ ਬਿਕਾਵੈ । ਸੋ ਭੀ ਢੂਂਢਤ ਹਾਥ ਨ ਆਵੈ ।
ਮਿਲਿ ਜੋਧਨ ਇਹ ਭਾਂਤਿ ਨਿਹਾਰਾ । ਅਪਨੇ ਮਨ ਕੇ ਬੀਚ ਬਿਚਾਰਾ ॥੪੧॥੪੪੪॥
ਕੇਤਕ ਸਿੰਘ ਯਹੈ ਬਿਧਿ ਕਰ ਹੀ । ਰਾਤਿ ਸਮੈ ਫਉਜਨ ਪਰ ਪਰ ਹੀ ।
ਕਰਿ ਸੰਗ੍ਰਾਮ ਅੰਨ ਤਹਾਂ ਲੀਨਾ । ਪੋਟ[2] ਬਾਂਧਿ ਕੇਤਨ ਸਿਰ ਦੀਨਾ ॥੪੨॥੪੪੫॥
ਕੇਤਕ ਜੁੱਧ ਕਰਤ ਤਿਹ ਠਾਈ । ਕੇਤਕ ਪੋਟ ਲਿਯੇ ਸਿਰ ਜਾਹੀ ।
ਇਹ ਬਿਧਿ ਅੰਨ ਬਹੁਤ ਲੈ ਆਏ । ਕੇਤਕ ਦਿਨ ਇਹ ਭਾਂਤਿ ਬਿਤਾਏ ॥੪੩॥੪੪੬॥

ਦੋਹਰਾ

ਤਬ ਇਹ ਬਿਧਿ ਸੂਰਨ ਕਰੀ, ਕੇਤਕ ਦਿਨ ਗੁਜਰਾਨ ।
ਖਰਚ ਖਾਤ ਪੂਰਨ ਭਏ, ਫਿਰ ਪਹੁਚੇ ਤਿਹ ਥਾਨ ॥੪੪॥੪੪੭॥

---

[1]ਸਲਾਹ, ਮਸ਼ਵਰਾ ।  [2]ਗੰਢ, ਗਠੜੀ ।

ਤਬ ਰਾਜਨ ਇਹ ਬਿਧਿ ਕਰੀ, ਧਰਜੇ ਅੰਨ ਤਹਿ ਘੇਰ ।
ਨਿਸ ਬਾਸਰ ਜਾਗਤ ਰਹੈ, ਫਉਜ ਫਿਰੈ ਚਹੂੰ ਫੇਰ ॥੪੫॥੪੪੮॥

ਚੌਪਈ

ਫਿਰਤ ਫਉਜ ਤਬ ਸਿੰਘ ਨਿਹਾਰੈ । ਅਬ ਕਿਹ ਬਿਧਿ ਕੀਜੈ ਬੀਚਾਰੈ ।
ਨਾਹ ਨ ਰਾਹੁ ਕਹੌ ਕਿਤ ਜਾਵੈ । ਮਾਰਗ ਕਉਨ ਰਸਤ ਲੇ ਆਵੈ ॥੪੬॥੪੪੯॥
ਕਰਿਹੋ ਜੁੱਧ ਹੋਨ ਸੋ ਹੋਈ । ਅਬ ਮੁਖ ਫੇਰ ਚਲੋ ਮਤ ਕੋਈ ।
ਪਰੈ ਸਿੰਘ ਫਉਜਨ ਮੈ ਧਾਈ । ਕਿਯੋ ਜੁੱਧ ਸਬ ਦਿਯੋ ਉਠਾਈ ॥੪੭॥੪੫੦॥
ਗਿਰੀ ਲੋਥ ਪੈ ਲੋਥ ਅਪਾਰਾ । ਤਬ ਰਾਜਨ ਮਨ ਮਾਹਿ ਚਿਤਾਰਾ ।
ਹੋਇ ਇਕਤ੍ਰ ਸਭ ਹੀ ਉਠਿ ਧਾਏ । ਚਹੂੰ ਓਰ ਤੇ ਸੂਰ ਰਿਸਾਏ ॥੪੮॥੪੫੧॥

ਦੋਹਰਾ

ਲਰਤ ਲਰਤ ਦਿਨ ਹੁਇ ਗਯੋ, ਤਬ ਰਾਜਨ ਇਵ ਕੀਨ ।
ਚਹੂੰ ਓਰ ਦਲ ਸਾਜਿ ਕੈ, ਘੇਰ ਸਿੰਘ ਸਬ ਲੀਨ ॥੪੯॥੪੫੨॥

ਚੌਪਈ

ਚਹੂੰ ਓਰ ਦਲ ਪਰਾ ਅਪਾਰਾ । ਮਾਰਿ ਮਾਰਿ ਕਹਿ ਉਠੇ ਪੁਕਾਰਾ ।
ਧਿਰ ਧਿਰ ਚੋਟ ਕਰੈ ਅਤਿ ਭਾਰੀ । ਲਰੈ ਸਿੰਘ ਮਾਰੈ ਕਿਲਕਾਰੀ ॥੫੦॥੪੫੩॥
ਬਰਖੈ ਤੀਰ ਮੇਹ ਅਤਿ ਭਾਰਾ । ਗੋਲੀ ਲਾਗੈ ਜਾਹਿ ਦੁਸਾਰਾ ।
ਲਗੈ ਤੇਗ ਤਿਹ ਤਨ ਬਿਸਰਾਵੈ । ਪਰੈ ਬਾਨ ਕਛੁ ਬਿਲਮ ਨ ਲਾਵੈ ॥੫੧॥੪੫੪॥
ਐਸੋ ਜੁੱਧ ਭਯੋ ਤਿਹ ਭਾਰਾ । ਪਰੀ ਲੋਥ ਪੈ ਲੋਥ ਅਪਾਰਾ ।
ਜਪੈ ਖਾਲਸਾ ਸੁਰਤਿ ਨ ਔਰ । ਜੂਝੇ ਸਿੰਘ ਸਬੈ ਇਕ ਠਉਰ ॥੫੨॥੪੫੫॥

ਦੋਹਰਾ

ਤਬ ਸਿੱਖਨ ਮਿਲਿ ਕੈ ਕਰੀ, ਸਤਿਗੁਰੁ ਪੈ ਅਰਦਾਸ ।
"ਸਿੰਘ ਗਏ ਥੇ ਰਸਤ ਕੋ, ਸਬਨ ਤਜੇ ਮਿਲਿ ਸਾਸ" ॥੫੩॥੪੫੬॥
"ਬਿਨਾ ਹੁਕਮ ਵੇ ਕਿਉਂ ਗਏ ?" ਸਤਿਗੁਰੁ ਕਹੀ ਸੁਨਾਇ ।
ਮੁਕਤਿ ਕਿਯੋ ਤਿਨ ਸਬਨ ਕੋ, ਜੋ ਜੂਝੇ ਰਨ ਪਾਇ ॥੫੪॥੪੫੭॥
ਸਦਾ ਕਮਰ ਬਾਂਧੇ ਰਹੈ, ਦਰਸਨ ਦੇਖਿ ਅਘਾਇ ।
ਜੋ ਕਛੁ ਮਿਲੈ ਹਜੂਰ ਤੇ, ਤਬੈ ਸਿੱਖ ਕਛੁ ਖਾਇ ॥੫੫॥੪੫੮॥

ਨਿਸ ਬਾਸਰ ਜਾਗਤ ਰਹੈ, ਫਿਰਤ ਰਹੈ ਚਹੁ ਓਰ ।
ਇਹਿ ਬਿਧਿ ਚਉਕੀ ਦੇਤ ਹੈ, ਮਤਿ ਚੜ੍ਹਿ ਆਵੈ ਚੋਰ ।।੫੬।।੪੫੯।।

ਚੌਪਈ

ਇਸ ਹੀ ਭਾਂਤਿ ਕਈ ਦਿਨ ਗਏ । ਨਗਰ ਲੋਗ ਠਾਢੇ ਸਭਿ ਭਏ ।
ਦਰ ਕੈ ਆਗੈ ਕਰੀ ਪੁਕਾਰਾ ।"ਅੰਨ ਬਿਨਾ ਜੀਉ ਜਾਇ ਹਮਾਰਾ ।।੫੭।।੪੬੦।।
ਦੇਖਹੁ ਯਹ ਹਵਾਲ ਅਬ ਭਯੋ । ਰਹੇ ਸੁ ਹਾਡ ਚਾਮਿ ਉਡਿ ਗਯੋ ।
ਬਿਨ ਭੋਜਨ ਜੀਵਨ ਅਬ ਨਾਹੀ । ਸੋ ਬੀ ਜੈਹੈਂ ਸਾਂਝ ਸੁਬਾਹੀ" ।।੫੮।।੪੬੧।।
ਇਹ ਬਿਧਿ ਨਗਰ ਸਬੈ ਹਠਿ ਗਹਯੋ । ਤਾਹਿ ਸਮੈ ਪ੍ਰਭੁ ਨੇ ਇਮ ਕਹਯੋ ।
"ਕੇਤਕ ਦਿਨ ਤੁਮ ਔਰ ਖਿਤਾਵੋ । ਫਿਰਿ ਮਨ ਇੱਛੇ ਭੋਜਨ ਖਾਵੋ ।।੫੯।।੪੬੨।।

ਦੋਹਰਾ

ਛਾਡੇ ਤੇ ਆਨੰਦ ਗੜ੍ਹ, ਹੋਤ ਬੀਰ ਸੰਗ੍ਰਾਮ ।
ਬਡੇ ਸਿੰਘ ਜੋਧਾ ਬਲੀ, ਤੇ ਜੂਝੈ ਤਿਹ ਥਾਨ" ।।੬੦।।੪੬੩।।
ਸਬ ਸਿੱਖਨ ਐਸੇ ਕਹਯੋ, "ਬੁਰਾ ਹੋਤ ਨਹੀਂ ਕੋਇ ।
ਛਾਡਿ ਚਲੋ ਆਨੰਦ ਗੜ੍ਹ, ਭਲੀ ਬਾਤ ਹੈ ਸੋਇ"।।੬੧।।੪੬੪।।

ਚੌਪਈ

ਸਤਿਗੁਰੁ ਕਹੀ, "ਸੁਨੋ, ਬਿਧਿ ਸਾਈ । ਬੁਰਾ ਹੋਤ ਤੁਮਰੇ ਸਿਰ ਭਾਈ ।"
ਯੋ ਸਬ ਸੋ ਤਉਹਦ[1] ਲਿਖਵਾਏ । "ਹੋਹੁ ਤਯਾਰ" ਤਬੈ ਫੁਰਮਾਏ ।।੬੨।।੪੬੫।।
ਨਗਰ ਭਯੋ ਇਹ ਭਾਂਤਿ ਤਯਾਰਾ । ਬਾਂਧੇ ਬੋਝ ਲਿਯੋ ਸਿਰ ਭਾਰਾ ।
ਸਾਮਾਂ ਸਬੈ ਕੂਚ ਕਾ ਕੀਨੋ । ਆਪਨ ਬੋਝ ਆਪ ਸਿਰ ਲੀਨੋ ।।੬੩।।੪੬੬।।
ਸਾਮਾਂ ਸਬੈ ਕੂਚ ਕਾ ਕੀਨਾ । ਸਿੰਘਨ ਬਾਂਟਿ ਖਜਾਨਾ ਦੀਨਾ ।
ਸਬਨ ਪਾਂਚ ਹਥਿਆਰ ਬਧਾਏ । ਸਿੰਘ ਸੂਰ ਬਨਿ ਬਨਿ ਸਭਿ ਆਏ ।।੬੪।।੪੬੭।।

---

[1]ਅਹਿਦ ਨਾਮਾ ।

{ ਗੁਰੂ ਜੀ ਨੇ ਆਨੰਦ ਗੜ੍ਹ ਛੱਡਿਆ—
੭ ਪੋਹ, ਸੰਮਤ ੧੭੬੨ ਬਿ: }

ਦੋਹਰਾ

ਔਰ ਬਸਤੁ ਜੇਤੀ ਹੁਤੀ, ਦੀਨੀ ਸਬੈ ਜਲਾਇ ।
ਛੋਡਿ ਚਲੇ ਆਨੰਦ ਗੜ੍ਹ, ਨਿਮਖ ਬਿਲਮ ਨਹੀਂ ਲਾਇ ॥੬੫॥੪੬੮॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥੇ ਆਨੰਦ ਗੜ੍ਹ ਕਾ ਜੁੱਧ ਦੂਸਰਾ ਬਰਨਨੰ,
ਯਾਰ੍ਹਵਾਂ ਅਧਿਆਇ ਸੰਪੂਰਨਮਸਤੁ ਸੁਭਮਸਤੁ ॥ ੧੧ ॥

———o———

# ਬਾਰ੍ਹਵਾਂ ਅਧਿਆਇ

{ ਸ੍ਰੀ ਦਸ਼ਮੇਸ਼ ਨੇ ਆਨੰਦ ਪੁਰ ਛੱਡਿਆ । ਸ਼ਾਹੀ ਟਿੱਬੀ, ਕੀਰਤ ਪੁਰ ਤੇ ਚਮਕੌਰ ਦਾ ਜੁੱਧ । ਸਾਹਿਬਜ਼ਾਦਿਆਂ ਤੇ ਸਿੰਘਾਂ ਦੀਆਂ ਸ਼ਹੀਦੀਆਂ : ੭ ਪੋਹ, ੧੭੬੨ ਬਿ: }

ਦੋਹਰਾ

ਸਤਿਗੁਰੁ ਕ੍ਰਿਪਾ ਤੇ ਕਹੋ, ਧਿਆਵ ਬੀਰ ਸੰਗ੍ਰਾਮ ।
ਜਥਾ ਸਕਤਿ ਉਪਮਾ ਕਹੋ, ਜੋਧਨ ਕੇ ਪਰਕਾਮ[1] ॥੧॥੪੬੯॥
ਸਾਹੀ ਟਿੱਬੀ[2] ਆਨਿ ਕੈ, ਖੜੇ ਭਏ ਤਿਹ ਥਾਨ ।
ਰਾਜਾ ਅਰੁ ਤੁਰਕਾਨ ਸਬ, ਨਿਕਟਿ ਪਹੂਚੇ ਆਨ ॥੨॥੪੭੦॥
ਉਦੇ ਸਿੰਘ[3] ਲਲਕਾਰ ਕੈ, ਖੁਸੀ ਕਰੀ ਕਰਤਾਰ ।
ਸਫਲ ਜਨਮੁ ਯਹ ਭਾਂਤਿ ਕਹਿ, ਦੂਤਨ ਕਰੋ ਸੰਘਾਰ ॥੩॥੪੭੧॥
ਉਦੇ ਸਿੰਘ ਕੋ ਛੋਰਿ ਕੈ, ਚਲਿ ਆਏ ਤਿਹ ਠਉਰ ।
ਬਾਗ ਦੇਖਿ ਬੈਠੇ ਤਹਾਂ, ਨਿਕਟਿ ਗਾਂਵ ਚਮਕੌਰ ॥੪॥੪੭੨॥
ਖਬਰਿ ਸੁਨੀ ਜਿਮੀਦਾਰ ਨੇ, ਮੱਧ ਬਸੈ ਚਮਕੌਰ ।

---

[1]ਜੋਧਿਆਂ ਦੇ ਪਰਾਕ੍ਰਮ (ਪੁਰਸ਼ਾਰਥ, ਉੱਦਮ) ।
[2]ਕੀਰਤ ਪੁਰ ਦੇ ਨੇੜੇ ਇਕ ਮਸ਼ਹੂਰ ਜਗ੍ਹਾ ।
[3]ਭਾਈ ਉਦੇ ਸਿੰਘ ਰਾਜਪੂਤ,ਜੋ ਭਾਈ ਮਨੀ ਸਿੰਘ ਜੀ ਸ਼ਹੀਦ ਮੁਲਤਾਨੀ ਦਾ ਪੁਤ੍ਰ ਸੀ (ਦੇਖੋ, ਸ਼ਹੀਦ ਬਿਲਾਸ ਭਾਈ ਮਨੀ ਸਿੰਘ, ਸੰਪਾਦਕ—ਗਿਆਨੀ ਗਰਜਾ ਸਿੰਘ, ਪੰਜਾਬੀ ਸਾਹਿੱਤ ਅਕਾਡਮੀ, ਲੁਧਿਆਣਾ)

ਸੁਨਤ ਬਚਨ ਤਤਕਾਲ ਹੀ, ਵੁਹ ਆਯੋ ਉਠਿ ਦੌਰ ॥੫॥੪੭੩॥
ਹਾਥ ਜੋਰਿ ਐਸੇ ਕਹਯੋ, "ਬਿਨਤੀ ਸੁਨੋ, ਕਰਤਾਰ !
ਬਸੋ ਮੱਧਿ ਚਮਕੌਰ ਕੈ, ਅਪਨੀ ਕ੍ਰਿਪਾ ਧਾਰਿ" ॥੬॥੪੭੪॥
ਤਬੈ ਸ੍ਵਾਰ ਸਾਹਿਬ ਭਏ, ਛਾਡਿ ਬਾਗ ਕੀ ਠਉਰ ।
ਸਿੰਘ ਸਾਥ ਸਬ ਹੀ ਲਿਯੇ, ਆਇ ਬਸੇ ਚਮਕਉਰ ॥੭॥੪੭੫॥
ਤਬ ਦੂਤਨ ਕੀਨੇ ਲਿਖੇ, ਤੁਮ ਚਲਿ ਆਯੋ ਦਉਰ ।
ਸਿੰਘ ਰਹੇ ਹੈਂ ਆਨਿ ਕੈ, ਨਿਕਟਿ ਗਾਂਵ ਚਮਕਉਰ ॥੮॥੪੭੬॥
ਠਉਰ ਠਉਰ ਕੀਨੇ ਲਿਖੇ, ਐਸੇ ਦੂਤ ਗਵਾਰ ।
ਉਦੇ ਸਿੰਘ ਪੀਛੇ ਰਹਾ, ਸੁਨਹੁ ਤਾਹਿ ਬੀਚਾਰ ॥੯॥੪੭੭॥
ਰਾਜਾ ਅਰੁ ਤੁਰਕਾਨ ਸਬ, ਨਿਕਟਿ ਪਹੂਚੇ ਆਇ ।
ਉਦੇ ਸਿੰਘ ਤਿਨ ਮੈ ਪਰਯੋ, ਨਿਮਖ[1] ਬਿਲਮ[2] ਨਹੀਂ ਲਾਇ ॥੧੦॥੪੭੮॥

### ਝੂਲਨਾ ਸਵੈਯਾ

ਦਉਰ ਕੈ ਧਾਇ ਜਬ ਜਾਇ ਰਨਿ ਮੈ ਪਰਯੋ, ਭਲੇ ਅਸਵਾਰ ਐਸੇ ਪਛਾਰੇ ।
ਗਿਰੀ ਹੈ ਲੋਥ ਛਬਿ ਯੌਂ ਧਰੀ ਤਾਹਿ ਕੀ, ਬਸਤ੍ਰ ਸੂਕੇ ਧਰੇ ਸਰ ਕਿਨਾਰੇ ।
ਸ੍ਰੋਨ ਕੈ ਰੰਗ ਮੈ ਲਾਲ ਹੁਇ ਭੁਇ ਪਰੇ, ਮਨੋ ਰੰਗਰੇਜ ਰੰਗ ਰੰਗ ਡਾਰੇ ।
ਪਉਨ ਪਰਵਾਹ ਯਹ ਭਾਂਤਿ ਭਾਰੀ ਬਹਯੋ,ਗਿਰੇ ਹੈਂ ਰੂਖ ਐਸੇ ਅਪਾਰੇ ॥੧੧॥੪੭੯॥

### ਦੋਹਰਾ

ਪਹਰ ਏਕ ਲੌ ਰਨ ਪਰਯੋ, ਮਹਾਂ ਪ੍ਰਬਲ ਇਕ ਸਾਰ ।
ਉਦੈ ਸਿੰਘ ਜੂਝੇ ਤਬੈ, ਸਤਿਗੁਰੁ ਸਰਨ ਬਿਚਾਰ ॥੧੨॥੪੮੦॥

### ਸਵੈਯਾ

ਕੇਤੇ ਸਿੰਘ ਸਾਥ ਲੈ ਲੈ ਹਥਿਆਰ ਹਾਥ,
ਪਰੈ ਧਾਇ ਫਉਜਨ ਮੈ ਭਾਰੀ ਰਨ ਕਰ ਹੀ ।
ਕਿਨਹੂ ਤਰਵਾਰ ਕਿਨਹੀ ਲੀਨੀ ਬਰਛੀ ਸੰਭਾਰਿ,
ਮੁਖ ਤੇ ਕਹਿ ਮਾਰਿ ਮਾਰਿ ਧਾਇ ਧਾਇ ਪਰ ਹੀ ।
ਕੋਊ ਚਲਾਵੈ ਬਾਨ, ਕਿਸ ਹੀ ਕਰ ਮੈ ਕਮਾਨ,
ਮਾਰਤ ਹੈ ਤੀਰ ਧੀਰ ਲਗੇ ਤੇ ਨ ਧਰ ਹੀ ।

---

[1]ਖਿਣ, ਪਲ ।  [2]ਬਿਲੰਬ, ਦੇਰ, ਚਿਰ ।

ਐਸੀ ਕਰੀ ਹੈ ਮਾਰਿ, ਨਾਹ ਨ ਕਛੁ ਵਾਰਿ ਪਾਰਿ,
ਲੋਥ ਕੈ ਕਿਯੇ ਪਹਾਰ, ਐਸੇ ਸਿੰਘ ਲਰ ਹੀ ॥੧੩॥੪੮੧॥

### ਦੋਹਰਾ

ਪਹਿਰ ਏਕ ਲੌ ਯੋ ਲਰੇ, ਸਿੰਘ ਤਬੈ ਇਕ ਸਾਰ ।
ਲਰਤ ਲਰਤ ਜੂਝੇ ਸਬੈ, ਸਤਿਗੁਰੁ ਸਰਨ ਬਿਚਾਰ ॥੧੪॥੪੮੨॥
ਤਾਹਿ ਸਮੈ ਦਲ ਦੇਖਿ ਕੈ, ਹੋਇ ਰਹੈ ਹੈਰਾਨ ।
ਆਪ ਕਰਨ ਕਾਰਨ[1] ਤਹਾਂ, ਦੇਖਿ ਰਹੇ ਸਬ ਥਾਨ ॥੧੫॥੪੮੩॥
ਲਿਖੇ ਬਹੁਤ ਚਮਕੌਰ ਤੇ, ਤਬੈ ਪਹੁਚੇ ਆਨ ।
ਕਰਿ ਸਾਮਾ ਫਿਰਿ ਜੁੱਧ ਕੀ, ਸਬ ਪਹੁਚੇ ਤਿਹ ਥਾਨ ॥੧੬॥੪੮੪॥
ਠਉਰ ਠਉਰ ਧਰਿ ਮੋਰਚੇ, ਤਬੈ ਪਹੂਚੇ ਆਇ ।
ਰਚਯੋ ਜੁੱਧ ਤਾਹੀ ਸਮੈ, ਦਈ ਪਲੀਤੀ ਲਾਇ ॥੧੭॥੪੮੫॥
ਚਹੂ ਓਰ ਸਬ ਦਲ ਖਰੇ, ਬੀਚ ਸਿੰਘ ਗੋਬਿੰਦ ।
ਤਾਹਿ ਸਮੈ ਛਬਿ ਯੌ ਕਹੌ, ਜਯੋ ਤਾਰਨ ਮੈ ਚੰਦ ॥੧੮॥੪੮੬॥
ਗਿਰਦ ਆਇ ਸਬ ਦਲ ਖਰੇ, ਖੇਤ ਬਾਰ ਜਿਉ ਹੋਇ ।
ਤਿਹ ਸਮਾਨ ਘੇਰਾ ਪਰੇ, ਚਹੁ ਦਿਸ ਰਾਹ ਨ ਕੋਇ ॥੧੯॥੪੮੭॥

### ਸਵੈਯਾ

ਮਾਨੋ ਘਟਾ ਉਮਡੀ ਚਹੂੰ ਓਰ ਤੇ, ਯੋ ਉਮਡੇ ਦਲ ਦੂਤ ਕੇ ਆਈ ।
ਘੇਰਿ ਲਈ ਚਮਕੌਰ ਸਬੈ ਸੁ, ਰਹਯੋ ਨਹੀਂ ਰਾਹ ਕਹੋ ਕਿਤ ਜਾਹੀ ।
ਚਾਰੋ ਦਿਸਾ ਦਲ ਆਨ ਪਰੇ, ਤਹ ਦੇਖਤ ਸਿੰਘ ਉਠੇ ਭਭਕਾਹੀ ।
ਸਾਹਿਬ ਸਿਉ ਤਬ ਲੇਤ ਖੁਸੀ, ਮਨ ਮੈ ਕਰਿ ਆਨੰਦ ਜੂਝਨ ਜਾਹੀ ॥੨੦॥੪੮੮॥
ਆਜ ਮਨਜੂਰ ਪਰੇ ਦਰ ਗੋਬਿੰਦ ਸਿੰਘ ਹੀ ਕੈ ਜੁ ਕਹੈ ਸਬ ਹੀ ।
ਕਰਿ ਮੈ ਗਹਿ ਵਾਰ ਜੁਝਾਰ ਬਡੇ, ਰਨ ਮਾਹਿ ਪਰੇ ਨ ਰਹੇ ਤਬ ਹੀ ।
ਸਬ ਆਪਸ ਮੋ ਮਿਲਿ ਲੇਤ ਖੁਸੀ,ਐਸੋ ਅਬ ਦਾਵ ਭਯੋ ਨ ਕਬ ਹੀ ।
ਸਬ ਅੰਤ ਕੀ ਬਾਰ ਸੰਭਾਰਿ ਪ੍ਰਭੂ,ਕਰ ਹੈ ਇਵ ਸਾਰ ਲਰੈ ਜਬ ਹੀ ॥੨੧॥੪੮੯॥
ਗਰਜ ਕੈ ਸਿੰਘ ਜੋ ਜਾਇ ਰਨ ਮੈ ਪਰੇ, ਕਿਯੋ ਹੈ ਲੋਹ ਐਸੇ ਬਤਾਏ ।
ਕਿਸੀ ਕਰਵਾਰ[2] ਜਮਧਾਰ ਨੇਜਾ ਕਿਸੀ, ਕਿਸੀ ਬੰਦੂਕ ਤੀਰੋ ਚਲਾਏ ।

---

[1]-ਭਾਵ—ਗੁਰੂ ਦਸ਼ਮੇਸ਼ ਜੀ ।    [2]ਤਲਵਾਰ।

ਸੂਰ ਸੰਭਾਰਿ ਹਥਿਆਰ ਪਾਂਚੋ ਕਰੇ, ਮਾਰਿ ਹੀ ਮਾਰਿ ਜੋਧਾ ਗਿਰਾਏ ।
ਭਏ ਭੈਮਾਨ ਪੈ ਜਾਨਿ ਐਸੀ ਸਮੈ, ਕਾਲ ਕੇ ਰੂਪ ਇਮ ਸਿੰਘ ਆਏ ॥੨੨॥੪੯੦॥

ਚੌਪਈ

ਦਉਰ ਦਉਰ ਫਉਜਨ ਮੈ ਪਰ ਹੀ । ਸਿੰਘ ਸਬੈ ਐਸੀ ਬਿਧਿ ਕਰ ਹੀ ।
ਬਜੇ ਸਾਰ ਸੋ ਸਾਰ ਅਪਾਰਾ । ਝੜ ਝੜਾਕ ਬਾਜੈ ਝੁਨਕਾਰਾ ॥੨੩॥੪੯੧॥
ਪੜ ਪੜਾਕ ਧਰਤੀ ਪਰ ਪਰ ਹੀ । ਜੂਝੇ ਸੂਰ ਬਹੁਤ ਤਹਿ ਮਰ ਹੀ ।
ਇਕ ਘਾਇਲ ਹ੍ਵੈ ਗਿਰੇ ਬਿਹਾਲਾ । ਏਕ ਨ ਆਪ ਤਜੇ ਤਤਕਾਲਾ ॥੨੪॥੪੯੨॥
ਇਕ ਭਾਜੇ ਫਿਰਿ ਨਿਕਟਿ ਨ ਆਵੈ । ਇਕ ਸਨਮੁਖਿ ਹ੍ਵੈ ਜੁੱਧ ਮਚਾਵੈ ।
ਲਰੈ ਸਿੰਘ ਇਹ ਭਾਂਤਿ ਅਪਾਰੇ । ਚੜੀ ਖੁਮਾਰ ਭਏ ਮਤਵਾਰੇ ॥੨੫॥੪੯੩॥
ਗੋਲੀ ਲਾਗੈ ਜਾਇ ਗਿਰੀਨੇ । ਬਸਤ੍ਰ ਲਾਲ ਅੰਗ ਸਬ ਕੀਨੇ ।
ਚਹੂ ਓਰ ਚਮਕੈ ਤਰਵਾਰੀ । ਛੁਟੈ ਤੀਰ ਕਛੁ ਵਾਰ ਨ ਪਾਰੀ ॥੨੬॥੪੯੪॥
ਗੋਲੀ ਲਾਗੈ ਜਾਹਿ ਦੁਸਾਰਾ । ਬਰਸੈ ਸੇਤ ਮੇਹਿ ਅਤਿ ਭਾਰਾ ।
ਜੂਝੈ ਸਿੰਘ ਸਬੈ ਇਕ ਸਾਰਾ । ਜਪੈ ਖਾਲਸਾ ਬਾਰੰਬਾਰ ॥੨੭॥੪੯੫॥

ਦੋਹਰਾ

ਤਾਹਿ ਸਮੈ ਕਾਰਨ ਕਰਨ, ਲੀਨੋ ਸਿੰਘ ਬੁਲਾਇ ।
ਕਹੀ ਸਿੰਘ ਰਣਜੀਤ[1] ਸੋ, "ਦੂਤਨ ਦੇਹੁ ਸਜਾਇ" ॥੨੮॥੪੯੬॥
ਬਿਨਉ ਕਰੀ ਕਰਿ ਜੋਰਿ ਕੈ, "ਖੁਸੀ ਕਰਉ ਕਰਤਾਰ ।
ਕਰਉ ਬੀਰ ਸੰਗ੍ਰਾਮ ਮੈ, ਦੇਖਉ ਆਪਿ ਨਿਹਾਰਿ" ॥੨੯॥੪੯੭॥

ਸਵੈਯਾ

ਭਈ ਅਸ ਵਾਜ, "ਅਬ ਜਾਹ, ਰਣਜੀਤ ਸਿੰਘ !
ਤੁਮ ਕਰੋ ਸੰਗ੍ਰਾਮ ਦੂਤਨ ਸੰਘਾਰੋ ।"
ਖੁਸੀ ਤਾਹੀ ਸਮੈ ਲਈ ਗੁਰਦੇਵ ਸੋਂ,
ਆਨ ਰਨ ਮਾਹਿ ਦਲ ਕੋ ਨਿਹਾਰੋ ।
ਕਰੀ ਆਵਾਜ਼, "ਅਬ ਆਉ ਅਰਮਾਨ[2] ਜਿਹ,"
ਸਕਲ ਦਲ ਦੇਖਿ ਦਉਰੇ ਅਪਾਰੋ ।

---

[1]ਵੱਡੇ ਸਾਹਿਬਜ਼ਾਦਾ ਅਜੀਤ ਸਿੰਘ ਦਾ ਨਾਮ, ਜਿਸ ਨੂੰ ਪਿਆਰ ਨਾਲ ਸੰਖੇਪ ਕਰਕੇ ਜੀਤ ਸਿੰਘ ਜਾਂ ਦੂਜਾ ਨਾਂ ਰਣਜੀਤ ਸਿੰਘ ਕਹਿ ਕੇ ਵੀ ਬੁਲਾਇਆ ਜਾਂਦਾ ਸੀ ।

[2]ਚਾਹ, ਇੱਛਾ ।

ਘੇਰ ਚਹੂ ਦਿਸ ਲਿਯੋ ਆਨਿ ਤੁਰਕਾਨ ਨੇ,
ਕਰਤ ਸੰਗ੍ਰਾਮ ਰਣਜੀਤ ਭਾਰੋ ॥੩੦॥੪੯੮॥

### ਛਪੈ ਛੰਦ

ਤਾ ਦਿਨ ਗਡਹੁ ਰਣ ਖੰਭ, ਸਿੰਘ ਰਣਜੀਤ ਧਰਤਿ ਪਰ ।
ਧਰਤਿ ਲਰਜਿ ਉਠੀ ਧੂਰ, ਭਾਨੁ ਛਿਪ ਗਯੋ ਆਪ ਘਰ ।
ਪਵਨ ਮੰਦ ਹੁਇ ਰਹੀ, ਰੈਨਿ ਭਈ ਦਿਵਸ ਛਿਪਾਨੋ ।
ਲਰਜੇ ਸਕਲ ਅਕਾਸ, ਤੋਪ ਛੂਟੀ ਪਰਮਾਨੋ ।
ਬਜਯੋ ਨਿਸਾਨ ਤਿਹੂ ਲੋਕ ਮੈ ਸੁਨਿ ਦੇਵਨ ਮਨ ਭਉ ਭਯੋ ।
ਚੜ੍ਹਿ ਚੜ੍ਹਿ ਬਿਬਾਨ ਦੇਖਨ ਚਲੇ,ਸੁ ਸੰਕਰ ਸਮੇਤ ਨਹੀਂ ਕੋ ਰਹਯੋ ॥੩੧॥੪੯੯॥

### ਦੋਹਰਾ

ਤਹਾਂ ਆਨਿ ਜੋਗਨਿ ਖਰੀ, ਨਾਰਦ ਵਾਵੈ ਤੂਰ ।
ਜੀਤ ਸਿੰਘ ਰਣ ਮੈ ਮਡਯੋ, ਹੋਤ ਪਤ੍ਰ ਭਰਪੂਰਿ ॥੩੨॥੫੦੦॥
ਚਹੂੰ ਓਰ ਦਲ ਦੇਖਿ ਕੈ, ਕਰ ਮੈ ਗਹੀ ਕਮਾਨ ।
ਇਹ ਬਿਧਿ ਚਲਤ ਅਪਾਰ ਸਰ, ਸਾਵਨ ਮੇਹ ਸਮਾਨ ॥੩੩॥੫੦੧॥
ਜਿਹ ਸਰ ਲਾਗਤ ਜਾਇ ਕੈ, ਰਹਿਤ ਨਾਇ ਅਰਮਾਨ ।
ਮਾਨਹੁ ਮੰਡਪ[1] ਖੋਖਰੋ[2], ਗਿਰ ਗਿਰ ਪਰਤ ਪਠਾਨ ॥੩੪॥੫੦੨॥

### ਛਪੈ ਛੰਦ

ਕਰ ਮੈ ਗਹੈ ਕਮਾਨ, ਜੁੱਧ ਕੀਨੋ ਅਸਰਾ ਸਰ ।
ਜਿਹ ਉਰ ਮਾਰਤ ਤੀਰ,ਫੋਰ ਬਖ਼ਤਰ[3] ਸੁ ਜਾਤ ਸਰ ।
ਲਗੈ ਤਾਹਿ ਕੋ ਆਨ, ਮਾਨ ਕਰਿ ਰਹਿਤ ਸੋਇ ਕਰ ।
ਭੂਲਤ ਹੈ ਘਰ ਬਾਰ, ਸਬੈ ਸੁਧ ਜਾਤ ਬਿਸਰ ਕਰ ।
ਮਾਰੇ ਪਠਾਨ ਇਹ ਭਾਂਤਿ ਕਰਿ,ਜੀਤ ਸਿੰਘ ਤਿਨ ਮੈ ਪਰੋ ।
ਕਰ ਸੋ ਕਮਾਨ ਤਜਿ ਸਾਂਗ ਗਹਿ ਸੁ ਕੇਤੇ ਹਥਿਆਰਨ ਲਰੋ ॥੩੫॥੫੦੩॥

### ਦੋਹਰਾ

ਦੋਰਯੋ ਦਲ ਮੈ ਧਾਇ ਕੈ, ਲੈ ਕਰ ਸਾਂਗ ਬਨਾਇ ।
ਮਾਰਤ ਜਿਹ ਅਸਵਾਰ ਕੇ, ਛਿਨ ਮੈ ਦੇਤ ਗਿਰਾਇ ॥੩੬॥੫੦੪॥

---

[1]ਮਹਲ, ਮਕਾਨ । [2]ਖੋਖਲਾ । [3]ਜ਼ਿਰਹ ਬਕਤਰ, ਕਵਚ ।

ਸਵੈਯਾ

ਚਲੋ ਰਣਜੀਤ ਜਬ ਜਾਇ ਰਨ ਮੈ ਪਰੋ, ਕਿਯੋ ਸੰਗ੍ਰਾਮ ਐਸੇ ਅਪਾਰੇ ।
ਲੋਥ ਪਰ ਲੋਥ ਤਹਿ ਡਾਰਿ ਕੇਤੀ ਦਈ, ਭਭਕ ਕਰਿ ਰਕਤ ਹੁਇ ਚਲੇ ਨਾਰੇ ।
ਲਿਯੇ ਕਰਿ ਸਾਂਗ ਤਿਹ ਆਂਗ ਪਰ ਧਰਤਿ ਹੈਂ,ਤਬੈ ਤਤਕਾਲ ਤਿਹ ਠਉਰ ਮਾਰੇ ।
ਭੁਜਨ ਪੈ ਜੋਰ ਕਰਿ ਲੇਤ ਉਠਾਇ ਕੈ, ਸਬਨ ਦਿਖਲਾਇ ਭੁਇ ਮਾਹਿ ਡਾਰੇ ॥
੩੭॥੫੦੫॥

ਦੋਹਰਾ

ਲੇਤ ਪਰੋਇ ਪਠਾਨ ਕੋ, ਸਭਹਨ ਸਾਂਗ ਦਿਖਲਾਇ ।
ਦੇਖਤ ਹੀ ਸਬ ਕਰਤ ਹੈਂ, ਅਹੇ ਖੁਦਾਇ ਖੁਦਾਇ ॥੩੮॥੫੦੬॥

ਸਵੈਯਾ

ਭਾਂਤਿ ਇਹ ਜੁੱਧ ਰਣਜੀਤ ਭਾਰੀ ਕਿਯੋ, ਸਭੈ ਦਲ ਵਾਹਿ ਵਾਹਿ ਕਹਿ ਪੁਕਾਰੇ ।
ਤਹਾਂ ਮਾਰ ਸਾਂਗਨ ਧਰੀ, ਸਿੰਘ ਐਸੀ ਕਰੀ, ਲੋਥ ਪਰ ਲੋਥ ਕੀਨੇ ਕਿਨਾਰੇ ।
ਰਕਤ[1] ਦਰੀਆਉ ਹੁਇ ਚਲੋ ਤਿਹ ਮਧਿ ਤੇ,ਬਹਜੋ ਪਰਵਾਹਿ ਨਹੀਂ ਵਾਰ ਪਾਰੇ ।
ਅਸ੍ਵ[2] ਪੈਰਤ[3] ਫਿਰੈ, ਸੂਰ ਐਸੀ ਕਰੈ,ਆਪਨੇ ਹਾਥ ਦਲ ਯੋਂ ਸੰਘਾਰੇ ॥੩੯॥੫੦੭॥

ਦੋਹਰਾ

ਕਰਤ ਮਾਰਿ ਚਾਰੋ ਦਿਸਾ, ਜੀਤ ਸਿੰਘ ਅਸਵਾਰ ।
ਸਾਂਗ ਤਜੀ ਕਰਿ ਤੇ ਤਬੈ, ਗਹਿ ਲੀਨੀ ਤਰਵਾਰ ॥੪੦॥੫੦੮॥

ਸਵੈਯਾ

ਟੂਟ ਕੈ ਸਾਂਗ ਦੁਇ ਟੂਕ ਹੁਇ ਭੁਇ ਪਰੀ, ਗਹੀ ਤਰਵਾਰ ਦਲ ਬਹੁਤ ਮਾਰੇ ।
ਏਕ ਕੇ ਸੀਸ ਧਰਿ ਦੁਇ ਟੁਕਰੇ ਕਰੈ, ਦੁਇ ਕੇ ਸੀਸ ਧਰਿ ਕਰਤ ਚਾਰੇ ।
ਭਾਂਤਿ ਇਹ ਪੂਰ ਪਰਵਾਹ ਦੀਨੇ ਕਈ, ਰਕਤ ਦਰੀਆਉ ਮੈ ਪਰੇ ਸਾਰੇ ।
ਗਿਰੇ ਬਿਕਰਾਲ ਬਹਾਲ ਸੁਧ ਕਛੁ ਨਹੀਂ, ਪਰੇ ਰਣ ਮਾਹਿ ਸਬ ਕਛੁ ਬਿਸਾਰੇ ॥
੪੧॥੫੦੯॥

ਦੋਹਰਾ

ਬਹੁਤ ਜੁੱਧ ਭਾਰੀ ਭਯੋ, ਨਿਕਟ ਗਾਂਵ ਚਮਕਉਰ ।
ਜਿਹ ਕੇ ਮਾਰਤ ਵਾਰ ਗਹਿ, ਤਿਹ ਮਾਰਤ ਹੈ ਠਉਰ ॥੪੨॥੫੧੦॥

---

[1]ਰੱਤ, ਲਹੂ । [2]ਘੋੜੇ । [3]ਤਿਰਦੇ ।

ਕਿਯੋ ਜੁੱਧ ਇਹ ਭਾਂਤਿ ਕਰਿ,ਬਲੀ ਸਿੰਘ ਰਣਜੀਤਿ ।
ਬਡੇ ਸੂਰਮਾ ਜੇ ਹੁਤੇ, ਚੁਨਿ ਮਾਰੇ ਇਹ ਰੀਤਿ ॥੪੩॥੫੧੧॥

ਸਵੈਯਾ

ਲਰਤ ਰਣਜੀਤ ਤਿਹ ਠੌਰ ਐਸਾ ਕਿਯੋ, ਕਈ ਦਲ ਮਥਨ ਕੈ[1] ਮਾਰਿ ਡਾਰੇ ।
ਲਈ ਤਰਵਾਰ ਅਰੁ ਵਾਰ ਐਸੇ ਕਰੇ, ਕਰੈ ਦੁਇ ਟੂਕ ਭੁਇ ਮਾਹਿ ਡਾਰੇ ।
ਸ੍ਰੋਨ ਭਾਰੀ ਬਹਯੋ ਉਮੰਗਿ ਦਰੀਆਉ ਜੋ, ਪਰੀ ਹੈ ਲੋਥ ਮਾਨੋ ਕਿਨਾਰੇ ।
ਅਸ੍ਵ ਪੈਰਤ ਫਿਰੈ, ਸੂਰ ਐਸੀ ਕਰੈ, ਕਿਯੋ ਬਿਸ੍ਰਾਮ ਐਸੇ ਅਪਾਰੇ ॥੪੪॥੫੧੨॥

ਦੋਹਰਾ

ਲਰਤ ਸੂਰ ਸੰਗ੍ਰਾਮ ਮੈ, ਕਰਿ ਲੀਨੈ ਤਰਵਾਰ ।
ਬਡੇ ਸੂਰ ਮਾਰੇ ਤਹਾਂ, ਫਉਜਨ ਕੇ ਸਿਰਦਾਰ ॥੪੫॥੫੧੩॥
ਤਬ ਸਬ ਕਟਕ ਇਕਤ੍ਰ ਹ੍ਵੈ, ਪਰੇ ਚਹੂ ਦਿਸ ਧਾਇ ।
ਕਰ ਮੈ ਗਹਿ ਕਰਵਾਰ ਸਬ,ਨਿਕਟ ਪਹੂਚੇ ਆਇ ॥੪੬॥੫੧੪॥

ਸਵੈਯਾ

ਦੇਖਿ ਤਬੈ ਬਿਧਿ ਐਸੀ ਭਈ, ਰੁਤਿ ਫਾਗਨ ਜੋ ਮਾਨੋ ਖੇਲਨ ਆਯੋ ।
ਲਾਗਤਿ ਸਾਂਗਨ ਤੇਗਨਿ ਤੀਰ, ਤੁਫੰਗਨ ਸ੍ਰੋਨ ਚਲਯੋ ਭਭਕਾਯੋ ।
ਤਾਹਿ ਸਮੈ ਛਬਿ ਐਸੀ ਭਈ, ਮਾਨੋ ਲਾਲ ਗੁਲਾਲ ਕੋ ਰੰਗ ਬਨਾਯੋ ।
ਬਾਗੋ[2] ਬਨੋ ਜਿਹ ਕੇ ਗਲਿ ਲਾਲ, ਮਾਨੋ ਰੰਗਰੇਜ ਅਬੈ ਰੰਗ ਲਜਾਯੋ ॥੪੭॥੫੧੫॥

ਦੋਹਰਾ

ਤਨ ਝਾਰੀ ਕਰਿ ਸੂਰਮਾ, ਸ੍ਰੋਨ ਰੰਗ ਭਰਿ ਲੀਨ ।
ਛਿਰਕਿ ਛਿਰਕਿ ਤਨ ਰੰਗਿਯੋ, ਫਾਗਨ ਕੀ ਰੁਤਿ ਕੀਨ ॥੪੮॥੫੧੬॥

ਸਵੈਯਾ

ਆਨ ਜੋਗਨਿ ਖਰੀ, ਲਿਯੇ ਪਤ੍ਰ[3] ਅਰੀ, ਕਰੋ ਭਰਪੂਰ ਰਣਜੀਤ ਪਜਾਰੇ ।
ਤੁਮ ਬਿਨਾ ਕੌਨ ਯਹ ਪਤ੍ਰ ਪੂਰਾ ਕਰੇ, ਕਉਨ ਸੰਗ੍ਰਾਮ ਯੋ ਕਰੇ ਭਾਰੇ ।
ਗਿੱਧ ਮੰਡਲਾਤ ਅਰੁ ਨਾਚ ਨਾਰਦ ਕਰੈ, ਸੂਰ ਅਨਗਨਤ ਤਹਾਂ ਠੌਰ ਮਾਰੇ ।
ਜੁੱਧ ਭਾਰੀ ਭਯੋ ਮਧਿ ਚਮਕਉਰ ਕੇ, ਕਿਯੋ ਸੰਗ੍ਰਾਮ ਐਸੇ ਅਪਾਰੇ ॥੪੯॥੫੧੭॥

---

[1]ਮਲ ਕੇ, ਝੰਜੋੜ ਕੇ । [2]ਚਿਟਾ ਵਸਤ੍ਰ, ਪੁਸ਼ਾਕ । [3]ਪਾਤ੍ਰ, ਭਾਂਡਾ ।

ਦੋਹਰਾ

ਲਗੀ ਕਾਰ ਅਸਵਾਰ ਕੈ, ਕੀਨੋ ਕਾਮ ਅਪਾਰ ।
ਪਿਯੋ ਪਿਆਲਾ ਪ੍ਰੇਮ ਕਾ, ਮਗਨ ਭਯੋ ਅਸਵਾਰ ॥੫੦॥੫੧੮॥
ਤਾਹਿ ਸਮੈ ਐਸੇ ਕਹਯੋ, ਗੋਬਿੰਦ ਸਰਨ ਬਿਚਾਰ ।
"ਆਜ ਖਾਸ ਭਏ ਖਾਲਸਾ, ਸਤਿਗੁਰੁ ਕੈ ਦਰਬਾਰ" ॥੫੧॥੫੧੯॥

ਸਵੈਯਾ

ਰਾਸ ਰਚੈ ਬਨ ਮੈ ਹਰਿ ਜੀ, ਛਬਿ ਤਾ ਦਿਨ ਤਾਹੀ ਕਿਯੋ ਰਣ ਪਾਯੋ ।
ਬਾਜਤ ਸਾਰ ਸੋ ਸਾਰ ਅਪਾਰ, ਕਰੈ ਝੁਨਕਾਰ ਸੁ ਯੋ ਧੁਨਿ ਲਾਯੋ ।
ਸੂਰ ਸਭੈ ਮਿਲਿ ਖੇਲਤ ਫਾਗਨ, ਦੇਖਤ ਰਾਸ ਉਨੀਦੇ ਹੀ ਆਯੋ ।
ਲਾਲ ਨਿਹਾਲੀ ਕੀ ਸੇਜ ਕਿਯੇ ਸਰ,ਸੋਵਤ ਸੂਰ ਪਲੰਘ ਬਿਛਾਯੋ ॥੫੨॥੫੨੦॥

ਦੋਹਰਾ

ਹਿਤ ਚਿਤ ਕੈ ਤਾਹੀ ਸਮੈ, ਚਰਨ ਕਵਲ ਸੋ ਧਯਾਨ ।
ਵਾਹਗੁਰੂ ਮੁਖ ਤੇ ਕਹਯੋ, ਸਮੈ ਅੰਤ ਕੀ ਤਾਨ[1] ॥੫੩॥੫੨੧॥

ਸਵੈਯਾ

ਦੇਖਨ ਕੋ ਬਿਧਿ ਯੋ ਹੀ ਭਈ, ਪ੍ਰਭੁ ਕੀ ਗਤਿ ਕੀ ਕੋਊ ਕਾ ਮਿਤਿ ਜਾਨੇ ।
ਜੂਝ ਪਰੇ ਕਿ ਗਏ ਕਿਤਹੂੰ ਦਿਸ, ਦੇਖਿ ਰਹੈ ਕਿਨਹੂ ਨ ਪਛਾਨੇ ।
ਲੋਥਨ ਮੈ ਨਹੀਂ ਲੋਥ ਪਰੀ, ਨਿਕਸੇ ਕਿਤਹੂ ਕਿਨਹੂ ਨਹੀਂ ਮਾਨੇ ।
ਏਕ ਬਿਚਾਰ ਬਿਚਾਰ ਕਿਯੋ, ਕੋਉ ਤਾਕੋ ਬਿਚਾਰ ਬਿਚਾਰ ਨ ਆਨੇ ॥੫੪॥੫੨੨॥

ਦੋਹਰਾ

ਜਬ ਦੇਖਯੋ ਜੁਝਾਰ ਸਿੰਘ[2], ਸਮਾ ਪਹੂਚਯੋ ਆਨ ।
ਦੌਰਯੋ ਦਲ ਮੈਂ ਧਾਇ ਕੈ, ਕਰ ਮੈ ਗਹੀ ਕਮਾਨ ॥੫੫॥੫੨੩॥

ਸਵੈਯਾ

ਦਲ ਮੈ ਜੁ ਧਸਯੋ ਬਲਵੰਤ ਬਲੀ, ਇਹ ਭਾਂਤਿ ਸੋ ਤੀਰ ਚਲਾਵਤ ਹੈ ।
ਜਿਹ ਕੇ ਉਰਿ[3] ਮਾਰਤ ਦੇਤ ਗਿਰਾਇ, ਪਰੇ ਰਨ ਮੈ ਬਿਲਲਾਵਤ ਹੈ ।

---

[1]ਤਿਸ (ਉਸ) ਨੇ । [2]ਹੱਥ ਲਿਖਿਤ ਪ੍ਰਤੀ ੩੯੧੫ ਦੇ ਅਨੁਸਾਰ —"ਤਬ ਦੇਖਿਓ ਜੁਝਾਰ ਨੇ ।" ਸ੍ਰੀ ਦਸ਼ਮੇਸ ਦੇ ਤੀਜੇ ਸਾਹਿਬਜ਼ਾਦੇ ਦਾ ਨਾਉਂ ਜੁਝਾਰ ਸਿੰਘ ਸੀ ।
[3]ਪੇਟ ਵਿਚ ।

ਗਿਰੀ ਲੋਥ ਪੈ ਲੋਥ ਅਪਾਰ ਤਹਾਂ, ਖਰੀ ਜੋਗਨ ਪਤ੍ਰ ਪੂਰਾਵਤ ਹੈ ।
ਇਹ ਭਾਂਤਿ ਜੁਝਾਰ ਕਰੈ ਰਨ ਝਾਰਿ, ਸੁ ਯੌਂ ਰਣ ਮੈ ਰਣ ਪਾਵਤ ਹੈ ॥੫੬॥੫੨੪॥

ਛਪੈ ਛੰਦ

ਕਰ ਮੈ ਗਹੇ ਕਮਾਨ, ਤੀਰ ਯਹ ਭਾਂਤਿ ਚਲਾਵੈ ।
ਜਿਹ ਉਰਿ ਮਾਰਤ ਧਾਇ, ਜਾਤਿ ਬਿਧਿ ਬਿਲਮ ਨ ਲਾਵੈ ।
ਨਿਕਸੈ ਜਾਇ ਦੁਸਾਰ, ਗਿਰੈ ਅਸਵਾਰ ਅੰਤ ਤਹਿ ।
ਛਿਨ ਮੈ ਤਜੈ ਸੁ ਪ੍ਰਾਨ, ਤੀਰ ਲਾਗੰਤ ਜਾਇ ਜਿਹ ।
ਮਾਰੇ ਪਠਾਨ ਯਹ ਭਾਂਤਿ ਕਹਿ, ਚਹੂੰ ਓਰ ਲੋਟੈ ਪਰੈ ।
ਨਾਹ ਨ ਸੁਮਾਰ,ਏਤੇ ਅਪਾਰ,ਐਸੇ ਜੁਝਾਰ ਤਿਨ ਮੈ ਲਰੈ ॥੫੭॥੫੨੫॥

ਦੋਹਰਾ

ਚਹੂੰ ਓਰ ਦਲ ਦੇਖ ਕੈ, ਨਿਕਟਿ ਪਹੂਚੇ ਆਇ ।
ਤਬ ਨੇਜਾ ਕਰ ਮੈ ਲਿਯੋ, ਨਿਮਖ ਬਿਲਮ ਨਹੀਂ ਲਾਇ ॥੫੮॥੫੨੬॥

ਕਬਿਤੁ

ਐਸੇ ਹੀ ਚਲਿਓ ਜਬ ਬਰਛੀ ਫਿਰਾਵੈ ਹਾਥ,
ਲੇਤ ਹੈ ਪਰੋਇ ਮਾਨੋ ਫੂਲ ਪੋਈਅਤ[1] ਹੈ ।
ਗੂੰਦਬੇ ਕੋ ਹਾਰ ਝਾਰ,ਝਾਰ ਡਾਰੀ ਘਨਸਾਰ[2],
ਪਉਨ ਪਰਵਾਹ ਬਹਜੋ ਐਸੋ ਜੋਈਅਤ ਹੈ ।
ਬਰਛਾ ਲਗਾਵੈ ਜਾਹਿ, ਲੇਤ ਹੈ ਪਰੋਇ ਤਾਹਿ,
ਸਬਨ ਦਿਖਲਾਇ ਡਾਰ ਯੋ ਬਿਰੋਈਅਤਿ ਹੈ ।
ਸ੍ਰੋਨ ਕੋ ਅਗਮ ਨੀਰ, ਦੇਖ ਕੈ ਰਹੈ ਨ ਧੀਰ,
ਤਾਹੀ ਮੈ ਜੁ ਲੋਥ ਡਾਰ ਯੋ ਡੁਬੋਈਅਤ ਹੈ ॥੫੯॥੫੨੭॥

ਸਵੈਯਾ

ਯਾ ਬਿਧਿ ਸੋ ਲਰ ਹੈ ਤਹ ਸੂਰਮਾ, ਕੇਤਕ ਮਾਰਿ ਲਏ ਛਿਨ ਮਾਹੀ ।
ਡਾਰ ਸਵਾਰ ਬਿਥਾਰ ਘਨੇ, ਤਿਹ ਦੇਖਤ ਭਾਜਿ ਪਰੇ ਹਟਿ ਜਾਹੀ ।
ਮਾਰ ਹੀ ਮਾਰ ਪੁਕਾਰਤ ਹੈ, ਸਬ ਤੀਰ ਤੁਫੰਗਨ ਚੋਟ ਚਲਾਹੀ ।
ਯਾ ਬਿਧਿ ਦੇਖਿ ਗਹੀ ਕਰਿ ਤੇਗ ਸੁ, ਸਿੰਘ ਪਰੋ ਰਣ ਮੈ ਭਭਕਾਹੀ ॥੬੦॥੫੨੮॥

---

[1]ਪਰੋਈਦਾ ਹੈ ।  [2]ਕਪੂਰ, ਚੰਦਨ ।

ਕਰਤ ਸੰਗ੍ਰਾਮ ਜੋ ਜਾਇ ਰਣ ਮੈ ਪਰੋ, ਮਾਰੋ ਇਹ ਭਾਂਤਿ ਨਹਿ ਟਰਤ ਸੂਰਾ।
ਲਿਯੇ ਤਰਵਾਰ ਅਰੁ ਵਾਰ ਐਸੇ ਕਰੇ, ਏਕ ਤੇ ਦੋਇ ਕਰਿ ਕਰਤ ਪੂਰਾ।
ਲੋਥ ਪਰ ਲੋਥ ਤਹ ਡਾਰ ਕੇਤੀ ਦਈ, ਪਉਨ ਪਰਵਾਹ ਚਲ ਪਰਤ ਕੂਰਾ।
ਮਾਰ ਤੇਗਨ ਧਰੀ, ਸਿੰਘ ਐਸੀ ਕਰੀ, ਲਰਤ ਜੁਝਾਰ ਬਾਜੰਤ ਤੂਰਾ ॥੬੧॥੫੨੯॥
ਦਲ ਮੈ ਜੁ ਧਸਯੋ ਕਰ ਮੈ ਗਹਿ ਤੇਗ, ਕਰੀ ਬਿਧਿ ਯੋ ਮਿਲਿ ਸੂਰਨ ਸੰਗੇ।
ਹਾਥ ਸੋ ਵਾਰ ਗਹੇ ਜਿਨ ਕੇ, ਤਿਨ ਕੇ ਸਿਰ ਦੇਤ ਹੈ ਤੇਗਨ ਸੰਗੇ।
ਯਾ ਬਿਧਿ ਸੋ ਰਨ ਡਾਰਤ ਹੈ, ਮਿਲ ਕੈ ਸਬ ਸੂਰ ਗਏ ਤਿਹ ਸੰਗੇ।
ਦੇਖਿ ਜੁਝਾਰ ਰਹਯੋ ਤਬ ਹੀ, ਅਬ ਕਉਨ ਉਪਾਵ ਕਰੋ ਪ੍ਰਭੁ ਸੰਗੇ ॥੬੨॥੫੩੦॥
ਜੋਰ ਜੁਰਾਵਰ ਸਿੰਘ ਚੜ੍ਹੋ, ਰਨ ਮੈ ਜੁ ਪਰੋ ਤਿਹ ਐਸੇ ਕਰੋ ਹੈ।
ਏਕ ਸੋ ਏਕ ਕੋ ਦੋਇ ਕਰੇ, ਦੁਇ ਚਾਰ ਕਰੈ ਦਲ ਐਸੋ ਦਰੋ ਹੈ।
ਇਤ ਤੇ ਉਤ ਜਾਇ ਫਿਰੈ ਉਤ ਤੇ, ਫਿਰਿ ਮੱਧ ਪਰੈ ਨਹਿ ਨੈਕ ਡਰੋ ਹੈ।
ਸਾਂਗਨ ਨੇਜਨ ਤੀਰਨ ਤੇਗਨ, ਸੂਰਨ ਕੇ ਸੰਗ ਐਸੋ ਲਰੋ ਹੈ ॥੬੩॥੫੩੧॥

### ਕਬਿੱਤੁ

ਖੈਂਚਤ ਖੜਗ ਜਦ ਮਾਰਤ ਸੜਕ ਗਿਰ,
ਪੜਤ ਤੜਕ ਅਸਵਾਰ ਆਗੇ ਤਾਹੀ ਕੇ।
ਗਿਰਤ ਬਿਹਾਲ ਬਿਕਰਾਲ ਸੁਧ ਨਾਹੀਂ ਕਛੁ,
ਲੋਟਤ ਧਰਤਿ ਜੋ ਕਪੋਤ[1] ਸੁਤ ਸਾਹੀ[2] ਕੇ।
ਐਸੇ ਮਾਰੇ ਅਸਵਾਰ ਏਕ ਏਕ ਝਾਰ ਝਾਰ,
ਮਾਨੋ ਕੇਜ਼ਮ[3] ਬਜਾਰ[4] ਮਾਹਿ ਪਤਿ ਬਿਰਖਾਹੀ ਕੇ।
ਕੌਨ ਹੈ ਕਹੈ ਬਿਚਾਰ,ਨਾਹੀਂ ਕਛੁ ਪਾਰਾਵਾਰ,
ਜੁਰਾਵਰ ਸਿੰਘ[5] ਦਲ ਮਾਰੇ ਰਾਈ ਰਾਈ ਕੇ॥੬੪॥੫੩੨॥

### ਦੋਹਰਾ

ਪਟਕ ਪਟਕ ਕੈ ਕਟਕ ਕੋ, ਝਟਕਿ ਨਿਕਸਿ ਗਯੋ ਪਾਰ।
ਜੋਰਾਵਰ ਪ੍ਰਭੁ ਜੋਰ ਕਰਿ, ਰਾਖ ਲਿਯੋ ਕਰਤਾਰ ॥੬੫॥੫੩੩॥

---

[1]ਕਬੂਤਰ। [2]ਸ਼ਾਹੀਨ, ਬਾਜ਼। [3]ਤਲਵਾਰ [4]ਹਵਾ, ਝੱਖੜ।
[5]ਗੁਰੂ ਦਸ਼ਮੇਸ਼ ਜੀ ਦਾ ਦੂਜਾ ਸਾਹਿਬਜ਼ਾਦਾ।

ਸੰਤ ਸਿੰਘ[1] ਤਾਹੀ ਸਮੈ, ਗਹਿ ਲੀਨੀ ਤਰਵਾਰ।
ਦੌਰਜੋ ਦਲ ਮੈ ਧਾਇ ਕੈ, ਫੇਰ ਨ ਐਸੀ ਬਾਰ ॥੬੬॥੫੩੪॥

ਕਬਿੱਤੁ

ਐਸੋ ਲਲਕਾਰਤ ਹੈ, ਪਾਸ ਤੇ ਪਚਾਰਤ ਹੈ,
ਸੂਰਨ ਕੋ ਮਾਰਤ ਹੈ, ਡਾਰਤ ਹੈ ਰਨ ਮੋ।
ਤੀਖੀ ਤਰਵਾਰ ਸਿੰਘ ਤਾਹੀ ਸੈ ਕਰੈ ਜੁ ਵਾਰ,
ਚਮਕੈ ਯਾ ਭਾਂਤਿ ਮਾਨੋ ਦਾਮਨਿ ਜੋ ਘਨ ਮੋ।
ਤੀਰਨ ਸੋ ਭਯੋ ਮੇਹ, ਲਗੇ ਉਰ ਭਿਜੀ ਦੇਹ,
ਲਾਗ ਰਹੇ ਯਾਹੀ ਬਿਧਿ ਰੋਮਨ ਜੋ ਤਨ ਮੋ।
ਐਸੀ ਭਈ ਹੈ ਮਾਰ, ਨਾਹ ਨ ਕਛੁ ਪਾਰਾਵਾਰ,
ਮਾਨੋ ਆਜ ਫੂਲ ਡੋਲ ਖੇਲ ਚਲੇ ਬਨ ਮੋ ॥੬੭॥੫੩੫॥

ਸਵੈਯਾ

ਪਰੇ ਜੋ ਜਾਇ ਖੁਨਸਾਇ ਤਾਹੀ ਸਮੈ, ਕਿਯੋ ਸੰਗ੍ਰਾਮ ਐਸੇ ਅਪਾਰੇ।
ਤੇਗ ਸੰਭਾਰ ਕੈ, ਦੇਤ ਅਸਵਾਰ ਕੈ, ਕਰੈ ਦੋ ਟੂਕ ਭੁਇ ਮਾਹਿ ਡਾਰੇ।
ਝਾਰਿ ਕੈ ਸ੍ਵਾਰ ਤੇ ਜੀਨ ਖਾਲੀ ਕਿਯੇ,ਸੂਰ ਅਨੇਕ ਤਿਹ ਠਉਰ ਮਾਰੇ।
ਬਹੁਤ ਘਾਇਲ ਭਯੋ, ਸ੍ਰੋਨ ਤਨ ਤੇ ਗਯੋ, ਜੂਝ ਕੈ ਖੇਤ ਮੈ ਯੋ ਬਿਚਾਰੇ॥੬੮॥੫੩੬॥

ਦੋਹਰਾ

ਕਹੈ ਖਾਲਸਾ ਖਾਲਸਾ, ਦੂਸਰ ਅਉਰ ਨ ਆਸ।
ਵਾਹਿਗੁਰੂ ਮੁਖ ਤੇ ਕਹਜੋ, ਸੰਤ ਸਿੰਘ ਤਜੇ ਸਾਸ ॥੬੯॥੫੩੭॥
ਬਹੁਤ ਸੂਰ ਜੂਝੇ ਤਹਾਂ ਜੋਧਾ ਬਡੇ ਅਪਾਰ।
ਗਹਿ ਕਮਾਨ ਤਾਹੀ ਸਮੈ, ਭਏ ਆਪ ਅਸਵਾਰ ॥੭੦॥੫੩੮॥

ਸਵੈਯਾ

ਤਬ ਹੀ ਗਹਿ ਬਾਨ ਕਮਾਨ ਗਹੀ,ਕਰ ਮੈ ਸਜਿ ਕੈ ਦਲ ਕੋ ਉਠਿ ਧਾਏ।
ਮਾਰਤ ਤੀਰ ਬਿਲੰਮੁ ਨਹੀਂ ਕਛੁ, ਚੋਟ ਪੈ ਚੋਟ ਕਰੈ ਧੁਨਿ ਲਾਏ।

---

[1]ਇਹ ਭਾਈ ਸੰਤ ਸਿੰਘ ਮਾਝੇ ਦੇ ਪੱਟੀ ਪਿੰਡ ਦਾ ਵਸਨੀਕ ਤੇ ਜਾਤਿ ਦਾ ਅਰੋੜਾ ਸੀ। ਇਸ ਦੀ ਸੰਤਾਨ ਪਾਸ ਸ਼੍ਰੀ ਦਸ਼ਮੇਸ਼ ਜੀ ਦਾ ਇਕ ਹੁਕਮਨਾਮਾ ਹੈ।
(ਦੇਖੋ, ਗੁਰੁ ਸ਼ਬਦ ਰਤਨਾਕਰ ਮਹਾਨ ਕੋਸ਼, ੧੯੬੦, ਸਫ਼ਾ ੧੮੨)

ਤਾਹਿ ਸਮੈ ਪ੍ਰਭੁ ਕੌਤਕ ਕੈ, ਇਕ ਦੂਤ ਨੇ ਚੋਟ ਕਰੀ ਖੁਨਸਾਏ ।
ਯੌਂ ਪ੍ਰਭੁ ਜੀ ਕਰਨੀ ਇਵ ਹੀ, ਇਕ ਉਂਗਲ ਪੋਰਾ[1] ਰਹੀ ਤਿਹ ਠਾਏ ॥੭੧॥੫੩੯॥

ਦੋਹਰਾ

ਪ੍ਰਭੁ ਰਚਨਾ ਐਸੀ ਭਈ, ਚਲੇ ਅਵਰ ਦਿਸ ਧਾਇ ।
ਪੈ ਕਿਨਹੂ ਦੇਖਯੋ ਨਹੀਂ, ਇਮ ਪ੍ਰਭੁ ਭਏ ਸਹਾਇ ॥੭੨॥੫੪੦॥

ਸਵੈਯਾ

ਜੋ ਦਲ ਮੈ ਦਲ ਬਾਕੀ ਰਹੇ, ਮਿਲਿ ਕੈ ਸਬ ਹੀ ਚਮਕੌਰ ਪੈ ਧਾਏ ।
ਸਾਹਿਬਜ਼ਾਦੇ[2] ਲਿਯੇ ਗਹਿ ਕੈ, ਮਿਲਿ ਕੈ ਜਿਨ ਕੋ ਸਬ ਸੀਰੰਦ ਲਾਏ ।
ਭਾਰੀ ਜਬਾਬ ਜੁਝਾਰ[3] ਦਏ, ਸੁਨਿ ਕੈ ਸਬ ਦੂਤਨ ਅੰਗ ਪਿਰਾਏ ।
ਯੌਂ ਪ੍ਰਭੁ ਕੋ ਕਰਨੀ ਤਬ ਹੀ, ਦੋਊ ਜੂਝਤ ਹੀ ਪ੍ਰਭੁ ਲੋਕ ਸਿਧਾਏ ॥੭੩॥੫੪੧॥

ਦੋਹਰਾ

ਧੰਨਿ ਧੰਨਿ ਗੁਰਦੇਵ ਸੁਤ, ਤਨ ਕੋ ਲੋਭ ਨ ਕੀਨ ।
ਧਰਮ ਰਾਖਿ ਕਲਿ ਮੋ ਗਏ, ਦਾਦੇ ਸੋ[4] ਜਸੁ ਲੀਨ ॥੭੪॥੫੪੨॥
ਫਤੇ ਸਿੰਘ ਜੁਝਾਰ ਸਿੰਘ, ਇਹ ਬਿਧਿ ਤਜੇ ਪ੍ਰਾਨ ।
ਪ੍ਰਗਟ ਭਏ ਤਿਹੁ ਲੋਕ ਮੈ, ਜਾਨਤ ਸਕਲ ਜਹਾਨ ॥੭੫॥੫੪੩॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥੇ ਜੁੱਧ ਚਮਕੌਰ ਬਰਨਨੰ ਨਾਮ ਬਾਰ੍ਹਵਾਂ ਅਧਿਆਇ
ਸੰਪੂਰਨਮਸਤੁ ਸੁਭਮਸਤੁ ॥ ੧੨ ॥

———

[1]ਪੋਰੀ, ਉਂਗਲ ਦੀ ਗੰਢ । [2]ਸਾਹਿਬਜ਼ਾਦਾ ਜੁਝਾਰ ਸਿੰਘ ਤੇ ਫ਼ਤਿਹ ਸਿੰਘ ।

[3]ਸਾਹਿਬਜ਼ਾਦਾ ਜੁਝਾਰ ਸਿੰਘ ਜੀ ਨੇ, ਜਿਨ੍ਹਾਂ ਦਾ ਯੁੱਧ-ਪਰਾਕ੍ਰਮ ਪਿੱਛੇ ਛੰਦ-ਅੰਕ ੫੫ ਤੋਂ ੬੨ ਤਕ ਚੰਗੀ ਤਰ੍ਹਾਂ ਦੱਸਿਆ ਗਿਆ ਹੈ ।

[4]ਦਾਦਾ ਸ਼੍ਰੀ ਗੁਰੂ ਤੇਗ ਬਹਾਦਰ ਜੀ ਦੀ ਤਰ੍ਹਾਂ ।

# ਬਾਰ੍ਹਵਾਂ ਅਧਿਆਇ

ਚਮਕੌਰ ਤੋਂ ਮਾਲਵੇ ਤਕ,
ਮੁਕਤਸਰ ਦਾ ਜੁੱਧ—
ਗੁਰੂ ਜੀ ਨੇ ਜ਼ਫ਼ਰਨਾਮਾ ਲਿਖਿਆ

ਦੋਹਰਾ

ਨਿਰੰਕਾਰ ਅਪਾਰ ਗਤਿ, ਬਹੁ ਬਿਧਿ ਕਰਿ ਬਿਸਥਾਰ ।
ਸਬੈ ਛਾਡਿ ਛਿਨ ਮੈ ਦਿਯੋ, ਰਹਜੋ ਸੁ ਏਕੰਕਾਰ[1] ॥੧॥੫੪੪॥

ਸਵੈਯਾ

ਛੋੜ ਚਮਕੌਰ ਕਰਤਾਰ ਤਾਹੀ ਸਮੈ, ਰੂਪ ਯੋ ਧਾਰਿ ਦਿਸ ਔਰ ਆਯੋ ।
ਛੋੜ ਧਨ ਧਾਮ ਸੁਤ ਬੰਧ ਦਾਰਾ ਸਬੈ, ਏਕ ਅੰਕਾਰ ਹੋ ਯੌ ਦਿਖਾਯੋ ।
ਸਰਬ ਸਮਾਨ ਛਿਨ ਮਾਹਿ ਐਸੇ ਤਜੇ, ਭੇਖ ਨਿਰਬਾਨ ਕੇ ਰੂਪ ਆਯੋ ।
ਸਿੰਘ ਗੋਬਿੰਦ ਇਮ ਫੇਰ ਰਚਨਾ ਰਚੀ, ਧਰਨਿ ਅਕਾਸ ਤਾਤੇ ਟਿਕਾਯੋ॥੨॥੫੪੫॥

ਦੋਹਰਾ

ਨਿਰੰਕਾਰ ਆਕਾਰ ਕਰਿ, ਮਨਸਾ ਮਨਿ ਬੀਚਾਰ ।

---

[1]ਕਵਿ ਕੋਇਰ ਸਿੰਘ ਨੇ ਗੁਰ ਬਿਲਾਸ ਮਨੀ ਸਿੰਘ ਮਤ ਵਖਜ਼ਾਨ ਪਾਤਸ਼ਾਹੀ ੧੦ ਵਿਚ, ਜੋ ਗੁਰ ਸੋਭਾ ਤੋਂ ੪੦ ਸਾਲ ਪਿੱਛੋਂ ਸੰਮਤ ੧੮੦੮ ਬਿ: (ਸੰਨ ੧੭੫੧ ਈ:) ਦੀ ਰਚਨਾ ਹੈ, ਇਹ ਦੋਹਰਾ ਇਸ ਤਰ੍ਹਾਂ ਬਦਲ ਕੇ ਲਿਖਿਆ ਹੈ :

ਸੁਤ ਦਾਰਾ ਧਨ ਧਾਮ ਰਥ, ਹੈ ਗੈ ਸਗਲ ਸਿੰਗਾਰ ।
ਸਬ ਬਿਭੂਤਿ ਕੋ ਛੋੜਿ ਕੈ, ਭਏ ਸੁ ਏਕੰਕਾਰ ॥ ੬ ॥

(ਗੁ: ਬਿ: ਅਧਿ: ੧੯)

ਮੁਕਤ ਕਰਨ ਸੰਸਾਰ ਕੋ, ਪ੍ਰਗਟ ਭਯੋ ਕਰਤਾਰ ॥੩॥੫੪੬॥
ਕਰਨ ਕਰਾਵਨ ਹਾਰ ਪ੍ਰਭੁ, ਸਮਰਥ ਸਿੰਘ ਗੋਬਿੰਦ ।
ਕਲਾ ਧਾਰਿ ਪ੍ਰਗਟ ਭਯੋ, ਚਹੁ ਦਿਸ ਭਯੋ ਅਨੰਦ ॥੪॥੫੪੭॥

ਸਵੈਯਾ

ਕਲਿ ਮੈ ਕਲਿ ਧਾਰਿ ਅਕਾਰਿ ਕਿਯੋ, ਕਰਿ ਆਪਨ ਦੂਤ ਸੰਘਾਰਨ ਕੋ ।
ਚਮਕੀ ਦਿਸ ਚਾਰ ਹੂੰ ਜੋਤਿ ਮਹਾ, ਜਗ ਪਾਪ ਸਮੂਹ ਬਿਡਾਰਨ ਕੋ ।
ਕਰਿ ਖਾਲਸ ਜਾਪ ਦਏ ਹਰਿ ਨੇ, ਹਥਿਆਰ ਅਪਾਰ ਜੁਝਾਰਨ ਕੋ ।
ਗੁਰੁ ਗੋਬਿੰਦ ਸਿੰਘ ਕਿਯੋ ਇਤਨਾ, ਭਵ ਸਾਗਰ ਪਾਰ ਉਤਾਰਨ ਕੋ ॥੫॥੫੪੮॥

ਚੌਪਈ

ਰੂਪ ਅਨੇਕ ਪ੍ਰਭੂ ਇਮ ਧਾਰੇ । ਜੀਵ ਕਹਾ ਗਤਿ ਤਾਹਿ ਬਿਚਾਰੇ ।
ਤਬ ਪ੍ਰਭੁ ਬੈਰਾਰਨ[1] ਮਹਿ ਆਏ । ਸਭ ਸਿੰਘਨ ਮਿਲਿ ਦਰਸਨ ਪਾਏ ॥੬॥੫੪੯॥
ਜਨਮ ਜਨਮ ਕੀ ਮੈਲ ਬਿਨਾਸੀ । ਨੈਨਨ ਦੇਖ੍ਯੋ ਪ੍ਰਭੁ ਅਬਿਨਾਸੀ ।
ਚਿੰਤਾ ਫਿਕਰ ਗਯੋ ਦੁਖ ਦੂਰੇ । ਦੀਨੋ ਦਰਸ ਜਬੈ ਗੁਰੁ ਪੂਰੇ ॥੭॥੫੫੦॥
ਅਉਗੁਨ ਮੇਟਿ ਸਬੈ ਗੁਨ ਕੀਨੇ । ਐਸਾ ਦਾਨ ਦਯਾ ਕਰਿ ਦੀਨੇ ।
ਅਧਮ ਕਰਮ ਤਜਿ ਨਿਰਮਲ ਭਏ । ਸਤਿਗੁਰੁ ਸਰਨਿ ਸਿਖ ਜੋ ਗਏ ॥੮॥੫੫੧॥

ਦੋਹਰਾ

ਸਾਇਰ ਏਕ ਅਪਾਰ ਸਰ[2], ਸੁਭਰ ਭਰ੍ਯੋ ਤਿਹ ਨੀਰ ।
ਤਿਹ ਸਰ ਕੀਨੀ ਛਾਵਨੀ, ਗੋਬਿੰਦ ਸਿੰਘ ਗਹੀਰ ॥੯॥੫੫੨॥

ਸਵੈਯਾ

ਸਿਘ ਗੋਬਿੰਦ ਤਿਹ ਠਉਰ ਕੀਨੀ ਮਜਾ, ਬਜੈ ਘਨਘੋਰ ਅਨਾਹਦ ਪੂਰਾ ।
ਪਢੈ ਸਿੰਘ ਦਿਨ ਰੈਨਿ ਤਿਹ ਠਉਰ ਇਹ ਭਾਂਤਿ,ਬਾਨੀ ਗੁਰੁ ਮਾਰੂ ਸੁ ਬਾਜੰਤ ਤੂਰਾ ।
ਕਥੈ ਮੁਖਿ ਪਾਠ ਕਵਿ ਛੰਦ ਸੰਗ੍ਰਾਮ ਕੇ, ਸੁਨਤ ਆਨੰਦ ਸੋ ਸਬੈ ਸੂਰਾ ।
ਭਯੋ ਜੈਕਾਰ ਤ੍ਰਈ ਲੋਕ ਚਉਦਹ ਭਵਨ, ਸੁਨੇ ਤੇ ਦੂਤ ਕਾਂਪੇ ਸਰੀਰਾ ॥੧੦॥੫੫੩॥
ਭਨਕ ਪ੍ਰਭੁ ਕੀ ਤਬੈ ਸੁਨੀ ਦੂਤਾਨ ਨੇ, ਫੌਜ ਸੀਗਾਰ ਕੇ ਫੇਰਿ ਧਾਏ ।
ਦੇਖ ਐਸੇ ਕਹ੍ਯੋ ਜਾਹੁ ਸੰਗ੍ਰਾਮ ਕੋ, ਫੇਰ ਵੇ ਫੌਜ ਲੈ ਤੁਰਕ ਆਏ ।
ਸਿੰਘ ਚਾਰੋ ਦਿਸਾ ਦੌਰ ਦਲ ਮੈ ਪਰੇ, ਸਿੰਘ ਸਿੰਘਾਨ ਹੂਜੈ ਸਹਾਏ ।
ਮਾਰਿ ਐਸੀ ਕਰੈ ਸੂਰ ਤਾਹੀ ਸਮੈ, ਭਏ ਗਹਿ ਗੱਡਿ ਦਲ ਯੋਂ ਗਿਰਾਏ ॥੧੧॥੫੫੪॥

---

[1]ਬਰਾੜਾਂ ਦੇ ਦੇਸ ਜੰਗਲ (ਮਾਲਵੇ) ਵਿਚ । [2]ਸਾਗਰ ਦੀ ਤਰ੍ਹਾਂ ਵੱਡਾ ਟੋਭਾ ।

ਖੇਤ ਕਿਸਾਨ ਤਿਹ ਭਾਂਤਿ ਐਸਾ ਕਿਯੋ, ਧਰਨ[1] ਤੇ ਧਰਤਿ ਪੈ ਮੂੰਡ ਡਾਰੇ ।
ਤੇਗ ਚੋਗਾਨ[2] ਅਰੁ ਸੀਸ ਬੰਟਾ[3] ਕਰੇ, ਖੇਲਤੇ ਸਿੰਘ ਗੋਬਿੰਦ ਪਜਾਰੇ ।
ਲੋਥ ਬਿਚਾਰ ਬਿਸਥਾਰ ਕੇਤਾ ਕਹੌਂ, ਪੌਨ ਪਰਵਾਹ ਪਤ ਹੋਤ ਝਾਰੇ ।
ਮਾਰ ਅਪਾਰ ਤਹ ਠੋਰ ਐਸੀ ਭਈ, ਭਾਜਿ ਕੈ ਦੂਤ ਸਾਰੇ ਸਿਧਾਰੇ ॥੧੨॥੫੫੫॥
ਭਾਜਿ ਤੁਰਕਾਨ ਮੈਦਾਨ ਛੋਡੈ ਤਬੈ, ਖੇਤ ਸਿੰਘਾਨ ਕੇ ਹਾਥ ਆਯੋ ।
ਕਿਯੋ ਬਿਚਾਰ ਕਰਤਾਰ ਮਨ ਮੈ ਇਤੈ, ਸਾਹ ਕੋ ਭੇਦ ਚਾਹਿਯੈ ਸੁਨਾਯੋ[4] ।
ਦਯਾ ਕੋ ਸਿੰਘ[5] ਤਿਹ ਸਾਜਿ ਸੀਗਾਰ ਕੈ,ਖੁਸੀ ਕਰਤਾਰ ਕਰਿਕੈ ਪਠਾਯੋ ।
ਕਰੀ ਤਸਲੀਮ ਤਿਹ ਹੁਕਮ ਕੋ ਦੇਖ ਕੈ, ਸੀਸ ਪੈ ਬਾਂਧਿ ਤਾਂਤੇ ਸਿਧਾਯੋ ॥੧੩॥੫੫੬॥
ਕਹੀ ਸਮਝਾਇ ਕਰਤਾਰ ਤਾਹੀ ਸਮੈ, ਲਿਖਾ ਔਰੰਗੇ ਕੇ ਹਾਥ ਦੀਜੈ ।
ਸਾਥ ਸਹਾਇ ਯੌ ਜਾਨ ਮੇਰਾ ਬਚਨ, ਨਾਹਿ ਮਨ ਮਾਹਿ ਕਛੁ ਸੰਕ ਕੀਜੈ ।
ਤੀਨ ਦੋ ਪਾਂਚ ਲੈ ਖਾਲਸੇ ਪਾਸਿ ਤੇ, ਖਰਚ ਦਰਬਾਰ ਬੀਚਾਰੁ ਲੀਜੈ ।
ਸਾਹਿ ਪੈ ਜਾਇ ਦਰਿ ਆਇ ਦਰਬਾਰ ਮੈਂ,ਬੇਗ ਫਰਮਾਨ ਤਯਾਰ ਕੀਜੈ ॥੧੪॥੫੫੭॥

ਦੋਹਰਾ

ਬਿਦਾ ਭਯੋ ਤਾਹੀ ਸਮੈ, ਪ੍ਰਭੁ ਕੋ ਸੀਸ ਨਿਵਾਇ ।
ਅਹਿਦੀ ਭੇਸ ਬਨਾਇ ਕੈ, ਚਲਯੋ ਸਿੰਘ ਤਬ ਧਾਇ ॥੧੫॥੫੫੮॥

ਭੁਜੰਗ ਪ੍ਰਯਾਤ ਛੰਦ

ਕਿਯੋ ਅਹਿਦੀਯੰ ਭੇਸ ਬੇਗੰ ਸਿਧਾਯੋ । ਤਿਨੈ ਗਾਵ ਗਾਵੇ ਬਿਗਾਰੰ ਬੁਲਾਯੋ ।
ਕਿਯੇ ਕੂਚ ਕੇਤੇ ਕਰੀ ਐਲਗਾਰੰ[6]। ਕਿਤੇ ਦਯੋਸ[7]ਮੈ ਆਇ ਦਿੱਲੀ ਮਝਾਰੰ॥੧੬॥੫੫੯॥
ਮਿਲੀ ਸਾਧ ਸੰਗਤਿ ਮਹਾ ਸੁਖ ਪਾਯੋ । ਹੁਕਮ ਕਾਢਿ ਕੈ ਤਾਹਿ ਤਾਤੇ ਬਚਾਯੋ ।
ਲਿਯੇ ਦਾਮ ਜੇਤੇ ਲਿਖੇ ਤਾਹਿ ਨਾਮੰ । ਚਲੇ ਕੂਚ ਕੈ ਕੈ ਕਿਯੋ ਏਹ ਕਾਮੰ ॥੧੭॥੫੬੦॥

---

[1]ਧੜਾਂ ਤੋਂ ।   [2]ਖੁੱਦੋ (ਖਿੱਦੋ) ਖੂੰਡੀ ਦਾ ਖੇਲ ।   [3]ਖੁੱਦੋ(ਖਿੱਦੋ),ਫਿੰਡ ।

[4]ਅਰਥਾਤ—ਗੁਰੂ ਸਾਹਿਬ ਨੇ ਮੁਕਤ ਸਰ ਦੇ ਜੁੱਧ ਤੋਂ ਬਾਦਸ਼ਾਹ ਔਰੰਗਜ਼ੇਬ ਨੂੰ ਫ਼ਤਿਹਨਾਮਾ ਲਿਖ ਭੇਜਣ ਦੀ ਵਿਚਾਰ ਕੀਤੀ, ਜਿਸ ਉਤੇ ਉਸੇ ਸਮੇਂ ਅਮਲ ਕੀਤਾ ਗਿਆ । ਪਰ ਸਿੱਖ-ਇਤਿਹਾਸ ਦੇ ਕਥਨ ਅਨੁਸਾਰ, ਜਿਵੇਂ ਕਿ ਗੁਰ ਪ੍ਰਤਾਪ ਸੂਰਜ (ਸੰਤੋਖ ਸ਼ਿੰਘ) ਆਦਿ ਤੋਂ ਪਤਾ ਲਗਦਾ ਹੈ, ਗੁਰੂ ਸਾਹਿਬ ਨੇ ਜ਼ਫ਼ਰਨਾਮਾ ਇਸ ਤੋਂ ਪਹਿਲਾਂ ਕਸਬਾ ਕਾਂਗੜਾ (ਦੀਨੇ) ਤੋਂ ਲਿਖ ਕੇ ਭੇਜਿਆ ਸੀ ।

[5]ਭਾਈ ਦਯਾ ਸਿੰਘ (ਪਿਆਰਾ) ।   [6]ਯਲਗ਼ਾਰ, ਧਾਵਾ ।   [7]ਦਿਨ ।

ਆਏ ਆਗਰੇ ਕਾਮ ਕੈ ਕੈ ਸਿਧਾਏ । ਲਖੀ ਚੰਬਲੰ ਛੋੜਿ ਗੁੱਲੇਰ ਧਾਏ ।
ਆਏ ਨਰਵਰੰ ਕਾਲ ਬਾਗੰ ਸਿਰਜੈਨੰ[1]। ਦਈ ਛੋੜਿਕੈ ਸੋਇ ਆਏ ਉਜੈਨੰ ॥੧੮॥੫੬੧॥
ਲਖੀ ਨਰਬਦਾ ਪਾਰ ਪੈ ਲੇ ਸਿਧਾਰੇ । ਗਏ ਮਾਲਵੇ ਕੇ ਮਹਾ ਕੋਸ ਭਾਰੇ ।
ਗੜੰ ਦੇਖਿਅੰ ਸੇਰ[2]ਤਾਤੇ ਪਧਾਰੇ । ਆਏ ਨੱਗ੍ਰ ਬੁੱਰ੍ਹਾਨ ਪੂਰੇ[3] ਮਝਾਰੇ ॥੧੯॥੫੬੨॥
ਕਿਯੋ ਬਾਹਨੰ ਅਸ੍ਰ ਤਾਤੇ ਸਿਧਾਯੋ । ਕਿਯੋ ਕੂਚ ਔਰੰਗਬਾਦੰ ਸੁ ਆਯੋ ।
ਕਿਯੋ ਕਾਮ ਤਾਤੇ ਤਹਾ ਤੇ ਸਿਧਾਯੰ । ਤਬੈ ਲਸਕਰੰ ਅਹਮਦਾ ਨਗ੍ਰ ਆਯੰ॥੨੦॥੫੬੩॥
ਸਮੈ ਸੋਦਰੰ ਬੇਦਰੰ ਸਿੰਘ ਆਯੋ । ਕਿਨੀ ਗੰਜ ਮੈ ਜੇਠ ਸਿੰਘੰ ਬਤਾਯੋ ।
ਰਹੇ ਧਾਮ ਤਾਕੇ ਸੁਰੈਨੰ ਬਿਤਾਯੋ । ਭਈ ਭੋਰ ਤੇ ਧਰਮ ਸਾਲੰ ਸਿਧਾਯੋ ॥੨੧॥੫੬੪॥

ਸਵੈਯਾ

ਸਿੰਘ ਤਾਹੀ ਸਮੈ ਆਨ ਦੱਛਨ ਦਿਸਾ, ਮੇਲਿ ਸਤਿਸੰਗ ਬੀਚਾਰ ਕੀਨਾ ।
ਕਹੋ ਜਿਹ ਭਾਂਤਿ ਤਿਹ ਭਾਂਤਿ ਅਰਜੀ ਕਰੋ,ਸਾਹ ਕੋ ਲਿਖਾ ਸਿੰਘ ਗੋਬਿੰਦ ਦੀਨਾ ।
ਬਾਕ ਬੀਚਾਰ ਬਿਸਥਾਰ ਕੇਤਾ ਭਯੋ, ਭਰਮ ਭੂਲੇ ਜਿਵੇਂ ਬੇਦਿਰੀਨਾ ।
ਹੁਕਮ ਕਰਤਾਰ ਕਾ ਮਾਨ ਕੈ ਖਾਲਸੇ ਪ੍ਰੀਤਿ ਸੋ ਆਪਨੇ ਸੀਸ ਲੀਨਾ ॥੨੨॥੫੬੫॥

ਦੋਹਰਾ

ਮਨ ਬਚ ਕਰਮ ਕਰਿ ਭਾਵਨੀ, ਅਤਿ ਹਿਤ ਚਿਤਿ ਮਨ ਲਾਇ ।
ਨਿਸਦਿਨ ਸੇਵਾ ਸਿੰਘ ਕੀ, ਕਰੇ ਖਾਲਸਾ ਜਾਇ ॥੨੩॥੫੬੬॥

ਚੌਪਈ

ਮਾਇਆ ਕੇ ਮਦ ਜੋ ਜਨ ਫੂਲੇ । ਐਡੇ ਫਿਰੈ ਹੁਕਮ ਤੇ ਭੂਲੇ ।
ਫੀਕੇ ਬੈਨ ਕਹੈ ਅਤਿ ਭਾਰੀ । ਪ੍ਰਭੁ ਕੀ ਕ੍ਰਿਆ ਨ ਨੈਕ ਬਿਚਾਰੀ ॥੨੪॥੫੬੭॥
ਜਿਹ ਦਿਸ ਘਾਤ ਸਿੰਘ ਕਛੁ ਧਰੈ । ਇਹੀ ਉਪਾਵ ਅਰਜ ਕੋ ਕਰੈ ।
ਤਾਕੀ ਭਨਕ ਮੂੜ੍ਹ ਸੁਨਿ ਪਾਵੈ । ਤਿਹ ਢਿਗ ਜਾਇ ਮਨੈ ਕਰਿ ਆਵੈ ॥੨੫॥੫੬੮॥
ਅਨਿਕ ਉਪਾਵ ਸਿੰਘ ਨੇ ਕਰੇ । ਛੰਦ ਬੰਦ ਕਛੁ ਨੈਕ ਨ ਸਰੇ ।
ਲਿਖੀ ਕਥਾ ਪ੍ਰਭੁ ਪਾਸ ਪਠਾਈ । ਦਯਾ ਕਰੋ ਇਮ ਹੋਹੁ ਸਹਾਈ ॥੨੬॥੫੬੯॥

ਸੋਰਠਾ

ਦਯਾ ਸਿੰਘ ਅਰਦਾਸ, ਲਿਖਿ ਭੇਜੀ ਪ੍ਰਭੁ ਕੋ ਤਬੈ ।
"ਆਪਨ ਕਾਜ ਸੁਧਾਰ,ਹੁਇ ਸਹਾਇ ਪ੍ਰਭੁ ਜੀ ! ਅਬੈ"॥੨੭॥੫੭੦॥

---

[1]ਸਿਰੌਂਜ ਨਾਮੀ ਸਥਾਨ । [2]ਸ਼ੇਰ ਗੜ੍ਹ । [3]ਬੁਰਹਾਨ ਪੁਰ ।

ਦੋਹਰਾ

ਜੋਰੀ ਏਕ ਬੁਲਾਇ ਕੈ, ਕਾਸਦ[1] ਕਰਾ ਤਯਾਰ ।
ਸੋ ਪਠਏ ਪ੍ਰਭੁ ਪੈ ਤਬੈ, ਆ ਪਹੁਚੇ ਦਰਬਾਰ ॥੨੮॥੫੭੧॥
ਪ੍ਰਭੂ ਬਾਚ ਅਰਦਾਸ ਕੋ, ਪਾਂਚ ਹੁਕਮੁ ਲਿਖਿ ਦੀਨ ।
ਆਪਨ ਕਾਜ ਸੁਧਾਰਨੇ, ਆਪ ਸਹਾਇ ਇਮ ਕੀਨ ॥੨੯॥੫੭੨॥
ਕਾਸਦ ਫਿਰ ਇਤ ਤੇ ਚਲੇ, ਤੇ ਮਾਰਗ ਮੰਝਾਰ ।
ਅਬ ਲੀਲਾ ਉਤ ਕੀ ਕਹੋ, ਜੋ ਕੀਨੀ ਕਰਤਾਰ ॥੩੦॥੫੭੩॥

ਚੌਪਈ

ਕਾਬੂ ਏਕ ਸਿੰਘ ਕਰਿ ਆਯੋ । ਸਿੰਘ ਸਾਥ ਉਨ ਭੇਦ ਬਨਾਯੋ ।
ਤਾਹਿ ਬਿਚਾਰ ਅਰਜ ਇਮ ਕਰੀ । ਵਰਕੀ ਹਾਥ ਸਾਹ ਕੇ ਪਰੀ ॥੩੧॥੫੭੪॥
ਤਾ ਮੈ ਲੀਲਾ ਲਿਖੀ ਅਪਾਰਾ । ਭਾਂਤਿ ਭਾਂਤਿ ਸੋ ਸਾਹ ਬਿਚਾਰਾ ।
ਤਾਕੀ ਤਨਿਕ ਭਨਕ ਇਮ ਕਹੀ । ਸਰਬ ਕਥਾ ਕੀ ਮਿਤਿ ਨਹੀਂ ਲਹੀ ॥੩੨॥੫੭੫॥

ਸਵੈਯਾ

ਸਾਹਿ ਔਰੰਗ ਕੋ ਲਿਖਾ ਯਹ ਭਾਂਤਿ ਸੋਂ,ਚਾਹਤਾ ਆਪ ਤੁਹਿ ਪਾਸ ਆਯੋ ।
ਕੌਲ ਬਿਕੌਲ[2] ਸਬ ਲੋਗ ਤੇਰੇ ਭਏ, ਜੰਗ ਕੋ ਭੇਦ ਐਸੇ ਬਤਾਯੋ ।
ਰਾਵ ਰਾਜੇ ਘਨੇ, ਆਨ ਰਨ ਮੈ ਤਨੇ, ਭਏ ਹੈ ਅਨਮਨੇ ਤਿਤਨ ਘਾਯੋ ।
ਦੇਖਿ ਕੈ ਚੇਤ ਬਿਚਾਰ ਏਤਾ ਯਹੀ, ਸਿੰਘ ਤੁਹਿ ਪਾਸਿ ਯਾਤੇ ਪਠਾਯੋ ॥੩੩॥੫੭੬॥

ਭੁਜੰਗ ਪ੍ਰਯਾਤ ਛੰਦ

ਮਹਾ ਬੋਝ ਹੈ ਸੀਸ ਪੈ ਜਾਨ ਤੇਰੇ । ਭਏ ਕੌਲ ਬਿਕੌਲ ਸੋ ਲੋਗ ਤੇਰੇ ।
ਲਿਖਾ ਹੈ ਤੁਝੇ ਜਾਨ ਈਮਾਨ ਸੰਗੇ । ਕਰੋਗੇ ਕਹਾ ਜੀਵ ਕਰਤਾਰ ਮੰਗੇ ॥੩੪॥੫੭੭॥
ਸੁਖਨ ਮਰਦ ਕੋ ਜਾਨ ਮੈ ਜਾਨ ਰਾਖੇ । ਸੁਖਨ ਬੇਸੁਖਨ ਅਉਰ ਕੀ ਅਉਰ ਭਾਖੇ ।
ਦਿਲੋ ਜਾਨ ਸੇ ਕਾਮ ਕੋ ਜਾਨ ਕੀਜੈ । ਕਰੋਗੇ ਜਰੂਰੀ ਨਹੀਂ ਢੀਲ ਦੀਜੈ ॥੩੫॥੫੭੮॥
ਕਿ ਅਸਵਾਰ ਹਜਾਰ ਸੋ ਸਾਥ ਆਵੈ । ਭਲੀ ਫੌਜ ਸੋ ਸਿੰਘ ਡੰਕਾ ਬਜਾਵੈ ।
ਕਿਲੇਦਾਰ ਔ ਫੌਜਦਾਰੈ ਅਪਾਰੇ । ਸੂਬੇ ਜਾਤ ਹੈ ਰਾਹ ਕੇ ਬੀਚ ਸਾਰੇ ॥੩੬॥੫੭੯॥
ਯਾ ਫਰਮਾਨ ਕੋ ਤਯਾਰ ਕੈ ਭੇਜ ਦੀਜੈ । ਲਿਖਾ ਠਉਰ ਹੀ ਠਉਰ ਕੋ ਆਪ ਕੀਜੈ ॥

---

[1]ਚਿੱਠੀ ਰਸਾਂ, ਪਤ੍ਰ ਵਾਹਕ, Postman ।
[2]ਬੇ-ਕੌਲ, ਵਚਨ (ਇਕਰਾਰ) ਤੋਂ ਮੁਨਕਿਰ ।

ਹੁਕਮ ਸਾਹ ਕਾ ਜੋ ਕਬੀ ਹਾਥ ਆਵੈ। ਚਲੈ ਕੂਚ ਕੈ ਕੈ ਯਹੀ ਮੋਹਿ ਭਾਵੈ ॥੩੭॥੫੮੦॥

ਸਵੈਯਾ

ਦੇਖਿ ਬੀਚਾਰ ਮਨ ਮਾਹਿ ਏਤਾ ਕਹਜੋ, ਕਉਨ ਸੰਜੋਗ ਕਰਤਾਰ ਆਵੈ ।
ਲਿਖਾ ਕੈ ਦੇਹੁ ਤਾਕੀਦ ਦਰਬਾਰ ਮੈ, ਸਿੰਘ ਤਤਕਾਲ ਯਾ ਤੇ ਸਿਧਾਵੈ ।
ਗੁਰਜ ਬਰਦਾਰ[1] ਫੁਰਮਾਨ[2] ਭੇਜਾ ਤਬੈ, ਸਿੰਘ ਗੋਬਿੰਦ ਕੇ ਪਾਸ ਜਾਵੈ ।
ਜੋਰ ਕਰਿ ਬੇਨਤੀ ਜਾਇ ਐਸੇ ਕਹੋ,ਰਹੋ ਤਿਹ ਠਉਰ ਜਹਾ ਜੀਵ[3] ਆਵੈ॥੩੮॥੫੮੧॥

ਦੋਹਰਾ

ਗੁਰਜਦਾਰ ਫੁਰਮਾਨ ਲੈ, ਦਯਾ ਸਿੰਘ ਕੈ ਸੰਗਿ ।
ਬਿਦਾ ਕਿਯੇ ਤਾਹੀ ਸਮੈ, ਬਾਦਸਾਹ ਔਰੰਗ ॥੩੯॥੫੮੨॥

ਭੁਜੰਗ ਪ੍ਰਯਾਤ ਛੰਦ

ਗੁਰਜਦਾਰ ਅਰੁ ਸਿੰਘ ਤਾਤੇ ਸਿਧਾਏ । ਲਿਖੇ ਪਾਂਚ ਦਰਬਾਰ ਤੇ ਹੁਕਮੁ ਆਏ ।
ਭਯੋ ਧੀਰਜੰ ਜੀਵ ਮੈ ਸਾਂਤਿ ਆਈ । ਹੁਕਮੁ ਵਾਰ ਬੀਚਾਰ ਕੈ ਕੈ ਸੁਨਾਈ ।
॥੪੦॥੫੮੩॥

ਪਉੜੀ

ਬਿਰਦ ਬਾਣੇ ਦੀ ਪੈਜ ਰਖਦਾ ਆਇਆ ।
ਹੁਕਮਾਂ ਦੇ ਵਿਚਿ ਲਿਖਿ ਸਤਿਗੁਰਾਂ ਪਠਾਇਆ ।
ਕਛੁ ਨ ਕਰੋ ਵਿਸਵਾਸ, ਇਉਂ ਫੁਰਮਾਇਆ ।
ਸੁਣਿਆ ਮਨ ਸੰਤੋਖ, ਬਹੁਤ ਸੁਖ ਪਾਇਆ ।
ਜੀ, ਨਿੰਦਕ ਮੁੱਠੇ ਰੋਇ, ਜਿਨੀ ਜਨਮੁ ਗਵਾਇਆ ॥੪੧॥੫੮੪॥
ਖਾਸ ਕਲਮ ਕਰਤਾਰ[4], ਲਿਖਿਆ ਨਾ ਡਰੋ ।
ਦਯਾ ਸਿੰਘ ਕੇ ਨਾਲ, ਕੰਮ ਸਾਮਲ ਕਰੋ ।
ਨਿਮਖ ਬਿਲਮ ਨਹੀਂ ਹੋਇ, ਕਾਰ ਐਸੀ ਕਰੋ ।
ਸਤਿਗੁਰੁ ਸੋ ਕਰਿ ਪ੍ਰੀਤਿ, ਦੁਰਮਤਿ ਮਨ ਤੇ ਹਰੋ ।

---

[1]ਮੁਗਲੇਈ ਚੋਬਦਾਰ ਜੋ ਗੁਰਜ ਰਖਦੇ ਸਨ ।

[2]ਇਸ ਸ਼ਾਹੀ ਫ਼ਰਮਾਨ ਦੀ ਨਕਲ ਨਵਾਬ ਰਾਮਪੁਰ ਦੀ ਲਾਇਬ੍ਰੇਰੀ ਵਿਚ ਮੌਜੂਦ ਹੈ । [3]ਦਿਲ । [4]ਸ਼੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਹੱਥ ਨਾਲ

ਜੀ, ਜੁਗੁ ਜੁਗੁ ਹੋਇ ਸਹਾਇ, ਧਿਆਨ ਤਿਨ ਕਾ ਧਰੋ ॥੪੨॥੫੮੫॥
ਸੁਣਿਆ ਸੁਖ ਸਮੂਹ, ਦੁੱਖ ਗਵਾਇਆ ।
ਬਿਨਸੇ ਸਗਲ ਕਲੇਸ, ਭਰਮ ਚੁਕਾਇਆ ।
ਚਿੰਤਾ ਫਿਕਰ ਬਿਸਾਰ, ਇਉਂ ਫੁਰਮਾਇਆ :
"ਰਹੋ ਸਤਸੰਗਿ ਨਿਸੰਗਿ,ਦੁਖ ਲਗੇ ਨ ਕਾਇਆ"।
ਜੀ, ਕਰਿ ਸੰਤਨ ਕੋ ਪ੍ਰੀਤਿ, ਮੇਲ ਸਵਾਇਆ ॥੪੩॥੫੮੬॥

ਜੋ ਜਨ ਕਰਸੀ ਕਾਰ, ਹੁਕਮੁ ਇਉਂ ਲਿਖਿਆ ।
ਤਿਸ ਦੀ ਪੂਰਨ ਘਾਲ, ਪੂਰੀ ਦੀਖਿਆ ।
ਤਿਸ ਨੂੰ ਸੋਭ ਅਪਾਰ, ਸਤਿਗੁਰੁ ਆਖਿਆ ।
ਜਰਾ ਮਰਨ ਨਹੀਂ ਹੋਇ, ਜਮ ਪੰਥੁ ਨ ਪੇਖਿਆ ।
ਜੀ, ਜੋ ਜਨ ਸਦਾ ਹਜ਼ੂਰਿ ਜੁਗੋ ਜੁਗੁ ਰਖਿਆ ॥੪੪॥੫੮੭॥

ਜੋ ਕਹਿਆ ਕਰਤਾਰ, ਕਿਉਂ ਬਿਰਥਾ ਜਾਵਏ ।
ਜੋ ਮੰਨੈ ਸੋ ਪ੍ਰਵਾਨ, ਇਉਂ ਹੀ ਭਾਵਏ ।
ਸਿਰ ਸਾਹਾਂ ਦੇ ਸਾਹ, ਹੁਕਮ ਮਨਾਵਏ ।
ਮੰਨੇ ਸੋ ਜਿਣ ਜਾਇ, ਪਦਵੀ ਪਾਵਏ ।
ਜੀ, ਗੋਬਿੰਦ ਸਿੰਘ ਧਿਆਇ, ਤਾਂ ਬਣ ਆਵਏ ॥੪੫॥੫੮੮॥

ਬਚਨ ਸੁਣੇ ਕਰਤਾਰ ਕਾ, ਜੋ ਰਿਦੈ ਬਸਾਵੈ ।
ਮਨ ਇੱਛੇ ਫਲ ਪਾਵਏ, ਜੋ ਕਾਰ ਕਮਾਵੈ ।
ਮੂਰਖ ਕਬੇ ਨ ਚੇਤਈ, ਮਨ ਮੈ ਗਰਬਾਵੈ ।
ਕਾਗ ਕਪੂਰ ਤਿਆਗ ਕੈ, ਦੁਰਗੰਧਿ ਲੁਭਾਵੈ ।
ਜੀ, ਜੋ ਭਾਵੀ ਅੰਕੂਰ[1] ਹੋਇ, ਸੋ ਪ੍ਰਗਟ ਆਵੈ ॥੪੬॥੫੮੯॥

ਇਕ ਨਿੰਦਕ ਇਕ ਖਾਲਸਾ,ਕਰਤੇ ਇਉਂ ਭਾਇਆ ।
ਜੁਗ ਜੁਗ ਖੇਲ ਵਰਤਦਾ, ਏਵੇਂ ਹੁੰਦਾ ਆਇਆ ।
ਜਿਸ ਨੂੰ ਰਖੇ ਰਹੈ ਸੋ, ਜਿਨਿ ਧੁਰੋਂ ਲਿਖਾਇਆ ।
ਮੂਰਖ ਏਕ ਨ ਜਾਣਨੀ, ਦੂਜੇ ਭਰਮਾਇਆ ।
ਜੀ,ਜਮਪੁਰਿ ਬਧੇ ਮਾਰੀਅਨਿ,ਫਿਰਿ ਪਛੋਤਾਇਆ ॥੪੭॥੫੯੦॥
ਸਤਿ ਸੰਗਤਿ ਵਿਚ ਬੈਠਿ ਕੈ ਬੋਲੈ ਹੰਕਾਰੋ ।

---

[1]ਅੰਕੁਰ, ਫਲ ।

ਭੈ ਸਾਇਰ[1] ਕਿਉਂ ਲੰਘਸੀ, ਕਿਉਂ ਉਤਰੇ ਪਾਰੋ ।
ਕਿਉਂ ਕਰਿ ਦਰਗਹਿ ਸਿਝਸੀ, ਕਰਿ ਦੇਖਿ ਬਿਚਾਰੋ ।
ਲੋਹਾ ਕੰਚਨ ਕਿਉਂ ਥੀਏ, ਭਾਵੈ ਜਿਉ ਜਾਰੋ ।
ਜੀ, ਸਤਿਗੁਰੁ ਪਾਰਸ ਜੇ ਮਿਲੈ, ਛਿਨ ਮੈ ਨਿਸਤਾਰੋ ।।੪੮।।੫੯੧।।
ਅਤਿ ਅਪਰਾਧੀ ਜੇ ਥੀਐ, ਕੁਲ ਕੀ ਘਾਤ ਕਰੇ ।
ਖੋਟੋ ਖੋਟ ਕਮਾਵਈ, ਇਤ ਮੰਦੇ ਅਮਲ ਕਰੇ ।
ਪਰ ਨਿੰਦਾ ਚੋਰੀ ਕਰੇ, ਹਰਿ ਜਸੁ ਨਹਿ ਉਚਰੇ ।
ਬਚਨ ਕਰੇ ਹਿਤ ਲਾਇ, ਪਰ ਧਨ ਨਿਤ ਹਰੇ ।
ਜੀ, ਸਤਿਗੁਰੁ ਚਾਹੇ ਬਖਸ ਕੈ, ਤਿਹ ਕੋ ਸਾਧੁ ਕਰੇ ।।੪੯।।੫੯੨।।
ਸਭ ਤੇਰੀ ਤੂ ਸਭਸਿ ਦਾ, ਕੋ ਕਿਧਰ ਜਾਵੈ ।
ਪੁਤ ਕੁਪੁਤੀ ਜੇ ਕਰੇ, ਪਿਉ ਮੁਖਹੁ ਨ ਪਾਵੈ ।
ਭਾਵੈ ਕੇਤਾ ਭਰਮਣਾ, ਜੇ ਸਰਣੀ ਆਵੈ ।
ਅਉਗੁਣ ਮੇਟੇ ਗੁਣ ਕਰੇ, ਭੀ ਮਾਹਿ ਸਮਾਵੈ ।
ਜੀ, ਗੋਬਿੰਦ ਸਿੰਘ ਦਇਆਲ ਹੈ, ਸਤਿਸੰਗ ਮਿਲਾਵੈ ।।੫੦।।੫੯੩।।
ਜੋ ਕਹਿਆ ਕਰਤਾਰ, ਸੋ ਰਿਦੈ ਬਸਾਵਣਾ ।
ਤਜਿ ਪ੍ਰਪੰਚ ਬਿਕਾਰ, ਨਹੀ ਲਲਚਾਵਣਾ ।
ਦੂਜਾ ਭਾਵ ਮਿਟਾਇ, ਇਕੈ ਧਿਆਵਣਾ ।
ਚਰਨ ਕਮਲ ਸੋ ਪ੍ਰੀਤਿ, ਭਰਮ ਚੁਕਾਵਣਾ ।
ਜੀ, ਬਾਂਧਿ ਪਾਂਚ ਹਥਿਆਰ, ਦਰਸਨੁ ਆਵਣਾ ।।੫੧।।੫੯੪।।

ਇਤਿ ਸ੍ਰੀ ਗੁਰ ਸੋਭਾ ਗ੍ਰੰਥੇ ਕਲਾ ਪ੍ਰਗਾਸ ਨਉਰੰਗੇ ਕਉ ਹੁਕਮ ਆਇਆ ਬਰਨਨੰ ਨਾਮੁ ਤੇਰਵਾਂ ਅਧਿਆਇ ਸੰਪੂਰਨਮਸਤੁ ਸੁਭਮਸਤੁ ।।੧੩।।

---

[1]ਭਵ ਸਾਗਰ, ਸੰਸਾਰ ਰੂਪ ਭਯਾਨਕ ਸਮੁੰਦ੍ਰ ।

# ਚੌਧਵਾਂ ਅਧਿਆਇ

ਗੁਰੂ ਜੀ ਦਾ ਦੱਖਣ ਵਲ ਕੂਚ, ਬਾਦਸ਼ਾਹ ਔਰੰਗਜ਼ੇਬ ਦੇ
ਮਰਨ ਦੀ ਖ਼ਬਰ, ਬਘੌਰ[1] ਦਾ ਜੰਗ

ਦੋਹਰਾ

ਬਹੁਤ ਦਿਵਸ ਬੀਤਜੋ ਤਹਾਂ, ਪ੍ਰਗਟ ਕਹੋ ਬਿਚਾਰ ।
ਦਯਾ ਸਿੰਘ ਇਤ ਤੇ ਚਲਜੋ, ਉਤ ਤੇ ਸਿਰਜਨਹਾਰ ॥ ੧ ॥੫੯੫॥
ਦਯਾ ਸਿੰਘ ਦੱਛਨ ਦਿਸਾ, ਲਾਗੀ ਬਹੁਤ ਅਵਾਰ[2] ।
ਸਿੰਘਨ ਕੋ ਸਾਹਿਬ[3] ਕਹਜੋ, "ਸਬੈ ਹੋਹੁ ਤਯਾਰ ॥ ੨ ॥੫੯੬॥

ਸੋਰਠਾ

ਮਾਰਵਾਰ ਕੇ ਰਾਹ, ਦਿਸ ਦੱਛਨ ਕੋ ਕੂਚ ਹੈ ।
ਸਬੈ ਹੋਹੁ ਤਯਾਰ", ਪ੍ਰਭੁ ਇਮ ਕਹੀ ਸੁਨਾਇ ਕੈ ॥ ੩ ॥੫੯੭॥

ਸਵੈਯਾ

ਭਏ ਤੱਯਾਰ ਹਥਯਾਰ ਪਾਂਚੋ ਕਸੇ, ਸਿੰਘ ਤਿਹ ਠੌਰ ਬਨ ਬੇਗ ਆਏ ।
ਏਕ ਸੋ ਏਕ ਬਲਵੰਤ ਸੂਰਾ ਸਰਸ, ਟਾਂਕ ਦੁਇ ਤੀਨ ਆਫੂ[4] ਚੜ੍ਹਾਏ ।
ਦੇਖਿ ਕਰਤਾਰ ਤਿਹ ਓਰ ਐਸੇ ਕਹਜੋ,"ਅਨੀ[5] ਕੇ ਜ੍ਵਾਨ ਹੈ ਦਿਸਟਿ ਆਏ ।
ਅਸੁ ਬਾਨੀ[6] ਸਰਸ ਸਾਜਿ ਸੀਗਾਰ ਕੇ,ਬੇਗ ਲੇ ਆਵ" ਐਸੇ ਬਤਾਏ ॥੪॥੫੯੮॥

---

[1]ਬਾਗੋਰ (ਰਿਆਸਤ ਉਦੈ ਪੁਰ, ਰਾਜਸਥਾਨ) ਦਾ ਇਕ ਪ੍ਰਸਿੱਧ ਨਗਰ ਹੈ ।
[2]ਦੇਰ । [3]ਸ਼੍ਰੀ ਦਸ਼ਮੇਸ਼ ਨੇ । [4]ਅਫ਼ੀਮ । [5]ਫ਼ੌਜ ।
[6]ਬਾਨੀ (ਸਰਸ੍ਵਤੀ) ਦੇ ਵਾਹਨ ਵਾਂਗੂ ਬਾਂਕੇ ਅਸ੍ਵ (ਘੋੜੇ) ।

ਤੁਰਕੀ ਅਸੁ[1] ਅੱਛ ਸੁਪੱਛਿ ਬਡੇ, ਤਿਹ ਊਪਰ ਪਾਖਰ[2] ਆਨਿ ਧਰੀ।
ਛਬਿ ਸੋਹਤ ਜੀਨ ਜਰਾਇਨ ਕੀ, ਸਬ ਸਾਜਿ ਸਮੇਤ ਅਨੂਪ ਖਰੀ।
ਗਜ ਮੋਤਿਨ ਕੇ ਗੁਲ ਬੰਦਨ ਕੇ, ਕਲਗੀ ਸਿਰ ਸੋਭ ਜਰਾਵ[3] ਜਰੀ।
ਬਰਨੋ ਛਬਿ ਯੋ ਜਲ ਚਾਲ ਚਲੈ, ਛਿਪ ਹੈ ਤਿਹ ਦੇਖਤ ਹੂਰ ਪਰੀ ।।੫।।੫੯੯।।

ਦੋਹਰਾ

ਚੰਚਲ ਚਪਲ ਚਲਾਕ ਹੈ, ਅਰੁ ਗਤਿ ਅਨਿਕ ਅਪਾਰ।
ਬਰਨ ਚਿਹਨ ਸੁੰਦਰ ਸਰਸ, ਰੂਪ ਦਿਯੋ ਕਰਤਾਰ ।।੬।।੬੦੦।।
ਅਰਦਾਸ ਕੀਨੀ ਅਰਦਾਸਿਯੇ, "ਸੁਨਿਯੈ, ਕ੍ਰਿਪਾ ਧਾਰਿ।
ਅਤਿ ਸੁੰਦਰ ਬਾਣੀ ਸਰਸ, ਭਯੋ ਅਸੁ ਤਯਾਰ" ।।੭।।੬੦੧।।

ਸਵੈਯਾ

ਤਾਹਿ ਸਮੈ ਪ੍ਰਭੁ ਨੇ ਇਸਨਾਨ ਕਿਯੋ ਕਰਿ ਕੈ ਹਥਿਆਰ ਸੰਭਾਰੇ।
ਲੈ ਤਿਨ ਕੋ ਇਸਨਾਨ ਦਿਯੋ, ਕਰਿ ਆਪਿ ਅਗੋਛਨ ਪੋਛ ਸੁਧਾਰੇ।
ਕਾਢਿ ਤਿਨੈ ਚਮਕਾਇ ਚਹੂ ਦਿਸ, ਮਿਆਨਨ ਮੈ ਜਬ ਹੀ ਨਿਰਵਾਰੇ।
ਖੇਲ ਅਪਾਰ ਕਰੇ ਕਰਤਾਰ,ਜਨ ਜੀਵ ਕਹਾ ਗਤਿ ਤਾਹਿ ਬਿਚਾਰੇ ।।੮।।੬੦੨।।

ਦੋਹਰਾ

ਤੋਸਕਚੀ[4] ਤਾਹੀ ਸਮੈ, ਬਸਤ੍ਰ ਸਬੈ ਕਰ ਕੀਨ।
ਆਗੇ ਸਤਿਗੁਰ ਕੇ ਧਰੇ, ਪਹਰ ਤਬੈ ਸਬ ਲੀਨ ।।੯।।੬੦੩।।

ਸਵੈਯਾ

ਸੀਸ ਪੈ ਤਾਜ ਲੈ ਸੋਨ ਕਲਗੀ ਧਰੀ, ਲਾਲ ਹੀਰੇ ਜਰੀ ਜਗਮਗਾਵੈ।
ਹੀਰ ਪੰਨਾ ਖਰੇ, ਓਰ ਮੋਤੀ ਜਰੇ, ਝਲਕ ਛਬਿ ਸੋਭ ਤਾਕੀ ਸੁਹਾਵੈ।
ਝੋਕ ਐਸੇ ਲਸੈ, ਜੋਤਿ ਫੁੰਦਨ ਦਿਸੈ, ਸੋਭ ਅਪਾਰ ਨਹੀ ਬਰਨਿ ਆਵੈ।
ਪ੍ਰਗਟਿ ਪ੍ਰਚੰਡਿ ਤ੍ਰਈ ਲੋਕ ਸੋਭਾ ਕਰੈ, ਪੇਖ ਤਿਹ ਸੰਤ ਸੁਖ ਸਰਬ ਪਾਵੈ।।੧੦।।੬੦੪।।
ਚਿਲਤਾ ਕਰਿ ਕੈ ਸਬ ਸਾਜ ਹੀ ਸੋਂ, ਬਰਨੋਂ ਹਥਿਆਰ ਕਹੋ ਸਬ ਹੀ।
ਕਟਿ ਸੋ ਤਰਵਾਰ ਬਨੀ ਜਮ ਧਾਰ, ਅਲੀ ਬੰਦ ਢਾਲ ਫਬੈ ਜਬ ਹੀ।
ਦਿਸ ਦਾਹਨ ਬਾਨ ਕਮਾਣ ਸਜੈ, ਕਰ ਮੈ ਬਰਛਾ ਚਮਕੈ ਅਬ ਹੀ।
ਸਬ ਦੂਤਨ ਛਾਰ ਕਰੋ ਛਿਨ ਮੈ, ਕਹਿ ਗੋਬਿੰਦ ਸਿੰਘ ਚੜ੍ਹੇ ਤਬ ਹੀ ।।੧੧।।੬੦੫।।

---

[1]ਤੁਰਕੀ ਤਾਜ਼ੀ, ਤੁਰਕੀ ਘੋੜਾ (ਅਸੁ)। [2]ਘੋੜੇ ਦਾ ਜ਼ਿਰਹ ਬਕਤਰ (ਝੁੱਲ)।
[3]ਜੜਾਊ, ਰਤਨ ਜੜਿਤ। [4]ਤੋਸ਼ਕ, ਪਲੰਗ ਦਾ ਨਫ਼ਰ (ਸੇਵਾਦਾਰ)।

### ਦੋਹਰਾ

ਵਾਹਗੁਰੂ ਜੀ ਕੀ ਫਤੇ, ਕਹਿ ਕੈ ਭਏ ਸਵਾਰ।
ਭਯੋ ਡੰਕ ਤ੍ਰਿਹੁ ਲੋਕ ਮੈ, ਚੜ੍ਹਤ ਕਰੀ ਕਰਤਾਰ ॥੧੨॥੬੦੬॥

### ਸਵੈਯਾ

ਡੰਕਨ ਘੋਰ ਸੁ ਘੋਰ ਭਈ, ਸੁਨਿ ਕੈ ਪੁਰੀਆ ਸਬ ਹੀ ਲਰਜੀ।
ਲਰਜੇ ਸਸਿ ਭਾਨੁ ਭਯਾਨ ਭਏ, ਕਿਹ ਕਾਰਨ ਕਾਜਿ ਚੜ੍ਹਯੋ ਹਰਿ ਜੀ।
ਤ੍ਰਈ ਲੋਕ ਅਲੋਕ ਸਬੈ ਲਰਜੇ, ਸਿਵ ਜੀ ਕੈਲਾਸ ਪੜਯੋ ਤਰ ਜੀ।
ਸੁਨ ਸੇਸ ਮਹੇਸ ਸੁਰੇਸ ਬਡੇ, ਲਰਜੇ ਸਿੰਘ ਗੋਬਿੰਦ ਕੇ ਡਰ ਜੀ ॥੧੩॥੬੦੭॥
ਭਏ ਭੈਮਾਨ ਪਾਤਾਰ ਆਕਾਸ[1], ਕਹਯੋ ਕਰਤਾਰ ਦਿਸ ਦਛਿ ਆਨੋ।
ਕੌਨ ਕਾਰਨ ਪ੍ਰਭੂ ਫੇਰ ਦੱਛਨ ਦਿਸਾ ਭਏ ਹੈਂ ਸਵਾਰ ਕੈਸੇ ਕਿ ਮਾਨੋ।
ਸਿਧ ਸਾਧਕ ਸਭੋ ਭਏ ਭੈਮਾਨ, ਅਬ ਕੌਨ ਕੀ ਕਾਨ ਗੁਰੁ ਕੀ ਨਸਾਨੋ[2]।
ਡੰਕ ਕੀ ਘੋਰ ਸੁਨਿ ਲੰਕ ਕੰਪੀ, ਚੜ੍ਹੇ ਸਿੰਘ ਗੋਬਿੰਦ ਐਸੇ ਬਖਾਨੋ ॥੧੪॥੬੦੮॥

### ਦੋਹਰਾ

ਕਰਤ ਕੂਚ ਆਏ ਤਹਾਂ, ਰਜਪੂਤਨ ਕੇ ਦੇਸ।
ਆਨਿ ਰਾਜਾ ਮਿਲੇ, ਜੋਧਾ ਬਡੇ ਨਰੇਸ ॥੧੫॥੬੦੯॥

### ਚੌਪਈ

ਸਿੰਘਨ ਸਿਖਨ ਮਨ ਮੈ ਆਨੀ। ਉਨ ਉਚਰੀ ਪ੍ਰਭੁ ਸੋ ਇਮ ਬਾਨੀ।
"ਹੋਹੁ ਦਯਾਲ ਬਿਆਹ ਪ੍ਰਭੁ ਕਰੋ। ਤਉ ਇਹ ਮਗ ਪਗ ਆਗੈ ਧਰੋ" ॥੧੬॥੬੧੦॥

### ਰੂਆਮਲ ਛੰਦ

ਸੁਨਤ ਬਚਨ ਬਿਗਾਸ ਸੋ, ਪ੍ਰਭੁ ਸਬ ਸਾਮਾ ਕੀਨ।
ਹੁਕਮੁ ਸਿੰਘਨ ਕੋ ਕਿਯੋ, ਮੰਗਵਾਇ ਸਭ ਕਛੁ ਲੀਨ।
ਸਾਜ ਸਾਮਾਨੋ ਸਬੈ ਆਨੰਦ ਤੂਰ ਬਜਾਇ।

---

[1]ਪਾਠਭੇਦ—ਭਏ ਭੈਮਾਨ ਅਕਾਸ ਕਾਂਪੇ ਸਬੈ। (ਸਿ. ਰੈ. ਲਾ. ੩੯੧੫)

[2]ਪਾਠਭੇਦ—ਸਕਲ ਕੈਲਾਸ ਪਤਾਲ ਧਰ ਨੀਲ ਭਜ,ਕਹੈ ਕਰਤਾਰ ਇਮ ਭੇਦ ਜਾਨੋ।
(ਸਿ. ਰੈ. ਲਾ. ੩੯੧੫)



ਨੋਟ:- ਇਹ ਵਿਆਹ ਕਿਹੜਾ ਕੀਤਾ ਗਿਆ, ਇਤਿਹਾਸ ਵਿਚ ਦਰਜ ਨਹੀਂ।

ਬਿਆਹ[1] ਕਰਿ ਕੈ ਆਪਨਾ, ਪ੍ਰਭੁ ਚਲੇ ਤਾਤੇ ਧਾਇ ॥੧੭॥੬੧੧॥

ਦੋਹਰਾ

ਦਯਾ ਸਿੰਘ ਤਾਹੀ ਦਿਸਾ, ਮਿਲਾ ਪ੍ਰਭੂ ਸੋ ਆਇ ।
ਗੁਰਜਦਾਰ ਦਿੱਲੀ ਗਯੋ, ਵਹਿ ਉਸ ਰਾਹਿ ਨ ਜਾਇ॥੧੮॥੬੧੨॥
ਜਿਹ ਗਾਵਨ ਖਾਲਸਾ ਪਰੇ, ਲੂਟ ਕੂਟ ਤਿਹ ਲੇਤ ।
ਗਾਵ ਬਚੇ ਰਾਜਾ ਮਿਲੇ, ਭੇਟ ਪ੍ਰਭੂ ਸੋ ਦੇਤ ॥੧੯॥੬੧੩॥
ਜੋ ਰਾਜਾ ਕਰਿ ਜੋਰਿ ਕੈ, ਮਿਲਤ ਪ੍ਰਭੂ ਸੋ ਧਾਇ ।
ਬਸ ਹੈ ਦੇਸ ਅਨੰਦ ਸੋਂ, ਤਾਂ ਢਿਗ ਕੋਇ ਨ ਜਾਇ ॥੨੦॥੬੧੪॥
ਜੋ ਮਨ ਮੈ ਗਰਬਤਿ ਰਹੈ, ਮਿਲਨਾ ਉਨ ਨਹੀ ਕੀਨ ।
ਲੂਟ ਕੂਟ ਕੈ ਖਾਲਸੇ, ਭੂੰਚ ਤਾਹਿ ਕਉ ਲੀਨ ॥੨੧॥੬੧੫॥
ਕੂਚ ਕਰਤ ਮਾਰਗ ਚਲਤ, ਇਹੀ ਭਾਂਤਿ ਸੋ ਜਾਤ ।
ਆਗੇ ਕੋ ਮਾਰਗਿ ਨਹੀ, ਸੁਨੀ ਪ੍ਰਭੂ ਇਮ ਬਾਤ ॥੨੨॥੬੧੬॥

ਚੌਪਈ

ਵੁਹ ਦਿਸ ਛੋੜ ਅਵਰ ਦਿਸ ਧਾਏ । ਕੂਚ ਕਰਤ ਕੇਤਕ ਇਵ ਆਏ ।
ਚੜਿ ਘਾਟੀ ਕੇ ਪਾਰ ਸਿਧਾਨੇ । ਪ੍ਰਭੁ ਸੋ ਬਾਤ ਕਹੀ ਇਕ ਆਨੇ ॥੨੩॥੬੧੭॥
"ਔਰੰਗ ਸ਼ਾਹ ਗਉਨ ਕਰਿ ਗਯੋ । ਜਗ ਤੇ ਬਿਦਾ ਭਾਂਤਿ ਯਹ ਭਯੋ ।
ਛੋੜਿ ਗਯੋ ਸਬ ਮੁਲਕ ਖਜਾਨਾ । ਕਾਲ ਗ੍ਰਸਜੋ ਬਲ ਕਛੁ ਨ ਬਸਾਨਾ"॥੨੪॥੬੧੮॥

ਦੋਹਰਾ

ਕੂਚ ਕਿਯੋ ਪ੍ਰਭੁ ਨੇ ਤਬੈ, ਲੈ ਘੋਰਨ ਕੋ ਸੰਗ ।
ਭਾਂਤਿ ਅਨੇਕਨ ਦੇਖਿਯੈ, ਜਾ ਸੁਲਤਾਨੀ ਜੰਗ ॥੨੫॥੬੧੯॥

ਚੌਪਈ

ਕੇਤਕ ਦਿਨ ਪ੍ਰਭੁ ਔਰ ਬਿਤਾਏ । ਕੂਚ ਮੁਕਾਮ ਕਰਤ ਚਲਿ ਆਏ ।
ਬਿਰਛ ਏਕ ਦੀਰਘ ਅਤਿ ਘਨਾ । ਸੁੰਦਰ ਸਰੁ ਸਰੂਪ ਤਿਹ ਬਨਾ ॥੨੬॥੬੨੦॥

---

[1]ਇਹ ਵਿਆਹ ਐਵੇਂ ਇਕ ਕਲਪਨਾ ਹੈ, ਜੋ ਕਵੀ ਸੈਨਾਪਤਿ ਨੇ ਕਿਤੋਂ ਸੁਣੀ-ਸੁਣਾਈ ਲਿਖ ਦਿੱਤੀ ਹੈ । ਦਰ ਅਸਲ ਇਸ ਸਮੇਂ ਮਾਤਾ ਸਾਹਿਬ ਦੇਵੀ ਜੀ, ਜੋ ਸਿੱਖ-ਇਤਿਹਾਸ ਵਿਚ ਕੁਆਰੇ ਡੋਲੇ ਦੇ ਨਾਂ ਨਾਲ ਮਸ਼ਹੂਰ ਹਨ, ਗੁਰੂ ਜੀ ਨੂੰ ਆ ਕੇ ਮਿਲੇ ਸਨ ।

## ਦੋਹਰਾ

ਅਧਿਕ ਠਉਰ ਦੇਖੀ ਤਹਾਂ, ਹੁਇ ਹੈ ਤਹਾਂ ਨ ਘਾਮ ।
ਉਤਰ ਰਹੇ ਤਾਹੀ ਤਲੇ, ਕੀਨੇ ਤਹਾਂ ਮੁਕਾਮ ॥੨੭॥੬੨੧॥
ਕੀਚਕ ਭੂਮਿ[1] ਦੇਖਨ ਨਿਮਿਤ,ਗਏ ਪ੍ਰਭੂ ਤਿਹ ਠਉਰ ।
ਆਨ ਪਹੁਚੇ ਤਾਹਿ ਦਿਸ, ਨਿਕਟਿ ਸਹਰ ਬਾਘਉਰ[2] ॥੨੮॥੬੨੨॥

## ਚੌਪਈ

ਸਹਰ ਬਾਘੌਰ ਆਪ ਜੇ ਆਏ । ਲੋਗ ਤਹਾਂ ਕੇ ਅਤਿ ਡਰ ਪਾਏ ।
ਤਿਨਹੂ ਕਰੀ ਜੁੱਧ ਕੀ ਸਾਮਾ । ਕਬਹੂ ਲੂਟਿ ਲੇਹ ਏ ਧਾਮਾ ॥੨੯॥੬੨੩॥
ਅਤਿ ਅਪਾਰ ਜਿਨ ਫੌਜ ਨਿਹਾਰੀ । ਸੂਰਬੀਰ ਜੋਧਾ ਹਿਤਕਾਰੀ ।
ਕਰਿ ਸਾਮਾਨ ਦੇਸ ਇਹ ਆਏ । ਇਨ ਕੇ ਭੇਦ ਜਾਤ ਨਹੀ ਪਾਏ ॥੩੦॥੬੨੪॥
ਗਹਿ ਗਹਿ ਸਸਤ੍ਰ ਬਸਤ੍ਰ ਗਹਿ ਗਾਢੇ । ਕਰਿ ਸਾਮਾਨ ਜੁੱਧ ਕੋ ਠਾਢੇ ।
ਪੂਛਨ ਕੋ ਇਕ ਪਠਿਯੋ ਬਾਰੀ । ਪੂਛੋ ਇਨੇ ਜਾਇ ਬਿਧਿ ਸਾਰੀ ॥੩੧॥੬੨੫॥
ਚਲਿ ਆਯੋ ਵੁਹ ਪ੍ਰਭੁ ਕੇ ਧਾਮਾ । ਦੋਇ ਕਰਿ ਜੋਰਿ ਕਿਯੋ ਪ੍ਰਨਾਮਾ ।
ਪੂਛੀ ਬਾਤ ਪ੍ਰਭੂ ਪਹਿ ਜਾਏ । "ਕਵਨ ਭੂਮਿ ਤੇ ਯਾ ਦਿਸ ਆਏ ?" ੩੨॥੬੨੬॥
ਨਗਰ ਲੋਗ ਮਨ ਮੈ ਅਤਿ ਡਰ ਹੀ । ਇਹ ਬਿਧਿ ਅਰਜ ਪ੍ਰਭੂ ਸੋ ਕਰ ਹੀ ।
"ਡੇਰਾ ਨਿਕਟਿ ਸਹਰ ਕੇ ਦਏ । ਲੂਟਨ ਕਾਜ ਆਨ ਠਹਰਏ" ॥੩੩॥੬੨੭॥
ਧਰਮ ਸਿੰਘ ਪ੍ਰਭੁ ਤਹਾਂ ਪਠਾਯੋ । ਬਾਰੀ ਸਿੰਘ ਤਾਹਿ ਲੈ ਆਯੋ ।
ਗੁਰੂ ਪੀਰ ਤਾਕੇ ਘਰਿ ਜਾਈ । ਸਰਬ ਕਥਾ ਇਹ ਭਾਂਤਿ ਬਤਾਈ ॥੩੪॥੬੨੮॥
"ਕੀਚਕ ਜੁੱਧ ਠਉਰ ਤਿਹ ਭਯੋ । ਦੇਖਨ ਤਾਹਿ ਆਪ ਪ੍ਰਭੁ ਅਯੋ ।
ਤੁਮ ਮਨ ਮੈ ਕਛੁ ਸੰਕ ਨ ਆਨੋ । ਹਮਰੀ ਬਾਤ ਸਤਿ ਕਰਿ ਜਾਨੋ" ॥੩੫॥੬੨੯॥
ਤਾਤੇ ਤਿਨ ਨ ਸਾਂਤਿ ਮਨਿ ਆਈ । ਇਨ ਕੀ ਬਾਤਿ ਉਨ ਨ ਮਨਿ ਭਾਈ ।
ਧਰਮ ਸਿੰਘ ਪ੍ਰਭੁ ਪੈ ਤਬ ਆਏ । ਔਰ ਠੌਰ ਡੇਰਾ ਫੁਰਮਾਏ ॥੩੬॥੬੩੦॥
ਲਕਰੀ ਘਾਸ ਨੀਰ ਤਹਾਂ ਘਨਾ । ਬਾਗ ਅਜਾਇਬ ਅਦਭੁਤ ਬਨਾ ।
ਤਿਹ ਢਿਗ ਉਤਰਿ ਕਿਯੋ ਬਿਸ੍ਰਾਮਾ । ਗੋਬਿੰਦ ਸਿੰਘ ਗੁਰੂ ਤਿਹ ਨਾਮਾ ॥੩੭॥੬੩੧॥

---

[1]ਉਹ ਧਰਤੀ, ਜਿੱਥੇ ਦ੍ਰੋਪਤੀ ਨਾਲ ਛੇੜਖਾਨੀ ਕਰਨ ਬਦਲੇ, ਭੀਮ ਸੈਨ (ਪਾਂਡਵ) ਨੇ ਕੀਚਕ (ਰਾਜਾ ਵਿਰਾਟ ਦੇ ਸਾਲੇ) ਨੂੰ ਮਾਰ ਦਿੱਤਾ ਸੀ । [2]ਬਾਘ ਅਥਵਾ ਬਘੇਲੇ ਰਾਜਪੂਤਾਂ ਦਾ ਨਗਰ ਹੋਣ ਕਰਕੇ ਇਸ ਦਾ ਨਾਮ ਬਾਘੌਰ ਜਾਂ ਬਾਗੋਰ ਹੈ ।

ਤਾ ਕੋ ਲੋਗ ਮਿਲਨ ਜੇ ਆਏ। ਤਿਨਨ ਇਨਾਮ ਪ੍ਰਭੂ ਫੁਰਮਾਏ।
ਤਿਨ ਕੇ ਸੰਗਿ ਤਾਹਿ ਜੇ ਗਏ। ਕੀਚਕ ਜੁੱਧ ਭੀਮ ਸੋ ਭਏ ॥੩੮॥੬੩੨॥
ਬਰਕਨਦਾਜ਼[1] ਸੰਗਿ ਪ੍ਰਭੁ ਲਏ। ਔਰ ਸਿੰਘ ਪ੍ਰਭੁ ਸੰਗਿ ਨ ਗਏ।
ਜਿਨ ਕੇ ਨਾਮ ਪ੍ਰਭੂ ਫੁਰਮਾਏ। ਤੇਈ ਸਿੰਘ ਸਾਥ ਕੋ ਧਾਏ ॥੩੯॥੬੩੩॥
ਕੋਸ ਏਕ ਊਚੇ ਚੜਿ ਆਏ। ਦੇਖੀ ਠਾਵ ਤਬੈ ਫੁਰਮਾਏ।
ਵੇ ਜੋ ਸਿੰਘ ਸਾਥਿ ਲੈ ਆਨੇ। ਠਉਰ ਠਉਰ ਕੀਨੇ ਪ੍ਰਭੁ ਥਾਨੇ ॥੪੦॥੬੩੪॥
ਸਿੰਘਨ ਠਉਰ ਬਾਂਟਿ ਇਮ ਦਈ। ਆਪਿ ਬਾਟਿ ਡੇਰਨ ਕੀ ਲਈ।
ਕੇਤਕ ਦਿਨ ਤਿਹ ਠਉਰ ਬਿਹਾਨੇ। ਊਠਿ ਰੂਖ ਬਾਗਨ ਕੇ ਖਾਨੇ ॥੪੧॥੬੩੫॥
ਮਾਲੀ ਭਾਜਿ ਰਾਵ ਪੈ ਅਏ। "ਸਗਰੇ ਰੂਖ ਬਾਗ ਕੇ ਗਏ।
ਭੋਜਨ ਹੇਤ ਊਠ ਜੇ ਆਏ। ਤੋਰਿ ਤੋਰਿ ਸਭ ਹੀ ਉਨ ਖਾਏ" ॥੪੨॥੬੩੬॥
ਸੁਨਤ ਬਚਨ ਮਨ ਮਾਹਿ ਰਿਸਾਨੇ। ਕੋਪ ਭਰੇ ਅਤਿ ਹੀ ਗਰਬਾਨੇ।
ਕੁਪ ਪ੍ਰਭੁ ਸੋ ਕਛੁ ਨਾਹਿ ਬਸਾਨੀ। ਮਨ ਮੈ ਰਾਖਿ ਬਾਤ ਇਮ ਠਾਨੀ॥੪੩॥੬੩੭॥
ਸਿੰਘ ਏਕ ਕਿਹੀ ਕਾਜ ਸਿਧਾਯੋ। ਤਿਨ ਕੇ ਦੇਸ ਮਾਹਿ ਵੁਹ ਆਯੋ।
ਤਨਿਕ ਮਨਕ[2] ਤਿਨ ਸੋ ਭਈ ਰਾਰਾ। ਜੁੱਧ ਭਯੋ ਤਿਨ ਹੂੰ ਸੰਗਿ ਭਾਰਾ॥੪੪॥੬੩੮॥
ਕੋਪਿ ਸਿੰਘ ਭਗਵਤੀ ਨਿਕਾਰੀ। ਕੇਤਕ ਦੂਤ ਹਨੇ ਬਲਕਾਰੀ।
ਜੁੱਧ ਹੋਤ ਸਭ ਸਿੰਘ ਨਿਹਾਰੇ। ਗਹਿ ਗਹਿ ਸਸਤ੍ਰ ਉਠੇ ਲਲਕਾਰੇ ॥੪੫॥੬੩੯॥

ਦੋਹਰਾ

ਬੈਠੇ ਸਿੰਘ ਪਹਾਰ ਪੈ, ਦੇਖਯੋ ਜੁੱਧ ਨਿਹਾਰ।
ਦਈ ਪਲੀਤੀ ਤਿਨੋਂ ਨੇ, ਹੁਇ ਗਏ ਲੋਗ ਸਥਾਰ ॥੪੬॥੬੪੦॥
ਕੋਪ ਭਯੋ ਮਨ ਮੈ ਤਬੈ, ਨਿਕਸੇ ਸੂਰ ਰਿਸਾਇ।
ਰਣ ਮੰਡਨ ਜੋਧਾ ਚਲੇ, ਨਿਮਖ ਬਿਲਮ ਨਹੀਂ ਲਾਇ ॥੪੭॥੬੪੧॥

ਸਵੈਯਾ

ਕੋਪ ਕੈ ਸੂਰ ਜੋ ਜਾਇ ਬੁਰਜੋ ਚੜ੍ਹੇ, ਕਿਯੋ ਸੰਗ੍ਰਾਮ ਘਮਸਾਨ ਭਾਰੀ।
ਚਲੇ ਤੀਰ ਗੰਭੀਰ ਬੰਦੂਕ ਛੂਟੈ ਘਨੀ, ਆਨਿ ਲਾਗੀ ਅਨੀ ਯੋ ਬਿਚਾਰੀ।
ਗਰਜ ਘਨ ਜੋ ਕਰੀ, ਲਰਜ ਐਸੀ ਪਰੀ, ਕੋਪ ਕੈ ਤੋਪ ਛੋਰੀ ਸੁ ਸਾਰੀ।
ਪਤ੍ਰ ਪੂਰਨ ਭਰਨ ਆਨਿ ਜੋਗਨਿ ਅਰੀ, ਡਾਕਿਨੀ ਚਾਵਡੀ ਚੀਤਕਾਰੀ॥੪੮॥੬੪੨॥

---

[1]ਬਰਕ (ਰੌਸ਼ਨੀ) ਅੰਦਾਜ਼ (ਫੈਂਕਣ ਵਾਲੀ) ਬੰਦੂਕ, ਭਾਵ-ਬੰਦੂਕਚੀ, ਸਿਪਾਹੀ।
ਮਾਨ, ਅਭਿਮ ਾਨ) ਕਾਰਣ।

ਚੌਪਈ

ਸੂਰ ਸੂਰ ਕੀ ਓਰ ਨਿਹਾਰੈ। ਪਕਰੈ ਸਸਤ੍ਰ ਤਾਹਿ ਚੁਨਿ ਮਾਰੈ।
ਜਿਉ ਭੁਯੰਗ[1] ਅੰਗ ਕੋਊ ਗ੍ਰਸੈ। ਤੈਸੇ ਸਸਤ੍ਰ ਸੂਰ ਕੋ ਡਸੈ ॥੪੯॥੬੪੩॥
ਤਨਿਕ ਮਨਕ ਮਨ ਮੈ ਨਹੀਂ ਰਹੈ। ਜਿਹ ਤਨ ਵਾਰ ਸੂਰ ਕੋ ਬਹੈ।
ਲਾਗੈ ਵਾਰ ਸੂਰ ਤਿਹ ਕਾਰੀ। ਭੂਲੇ ਦੇਹ ਗ੍ਰੇਹ ਸੁਧਿ ਸਾਰੀ ॥੫੦॥੬੪੪॥
ਪਰੇ ਭੂਮਿ ਕਪਰਾ ਜਿਮ ਡਾਰੇ। ਰੰਗ ਰੰਗ ਰੰਗਰੇਜ ਸੁਧਾਰੇ।
ਐਸੀ ਭਾਂਤਿ ਸੂਰ ਤਹਾਂ ਪਰੇ। ਦੋਇ ਰਾਤ ਅਰੁ ਦੁਇ ਦਿਨ ਲਰੇ ॥੫੧॥੬੪੫॥

ਦੋਹਰਾ

ਜਬ ਤੀਸਰ ਦਿਨ ਆਇਓ, ਤਬ ਪ੍ਰਭੁ ਕਹੀ ਸੁਨਾਇ।
"ਧਰਮ ਸਿੰਘ ! ਤੁਮ ਯੋ ਕਰੋ, ਦੇਹੁ ਦਰੇਰਾ[2] ਜਾਇ" ॥੫੨॥੬੪੬॥
ਧਰਮ ਸਿੰਘ ਧਾਯੋ ਤਬੈ, ਲਏ ਸਿੰਘ ਲਲਕਾਰ।
ਦਰਵਾਜੇ ਢੂਕੇ ਸਬੈ, ਕਰਤ ਮਾਰ ਹੀ ਮਾਰ ॥੫੩॥੬੪੭॥

ਸਵੈਯਾ

ਸਸਤ੍ਰ ਸੰਭਾਰ ਲਲਕਾਰ ਸਿੰਘਾਨ ਕੀ, ਗਰਜ ਕੈ ਸੂਰ ਐਸੇ ਸਿਧਾਏ।
ਆਨ ਦੇਵਾਰ ਤਿਨ ਲੰਗ[3] ਗੜ ਕੀ ਲਈ, ਕਿਯੋ ਘਮਸਾਨ ਕੇਤਾਨ ਘਾਏ।
ਮਾਰ ਅਪਾਰ ਹਥਿਆਰ ਭਾਰੀ ਭਏ, ਸੂਰ ਪੈ ਸੂਰ ਗਿਰ ਕਾਮ ਆਏ।
ਛੋਡਿ ਕੈ ਪੌਰ ਕੀ ਠੌਰ ਐਸੇ ਗਏ, ਸਿੰਘ ਚਲ ਪੌਰ ਕੀ ਠੌਰ ਆਏ ॥੫੪॥੬੪੮॥

ਦੋਹਰਾ

ਦਰਵਾਜੇ ਆਏ ਤਬੈ, ਸਿੰਘ ਸਬੈ ਖੁਨਸਾਇ[4]।
ਮਸਲਤਿ[5] ਕੈ ਐਸੇ ਕਿਯੋ, ਦੀਨੀ ਆਗ ਲਗਾਇ ॥੫੫॥੬੪੯॥

ਸੋਰਠਾ

ਜਲ ਬਲ ਭਯੋ ਅੰਗਾਰ, ਦਰਵਾਜਾ ਟੂਟੋ ਤਬੈ।
ਸਿੰਘ ਸਬੈ ਇਕ ਸਾਰ, ਅੰਦਰ ਕੋ ਧਾਏ ਜਬੈ ॥੫੬॥੬੫੦॥

---

[1]ਸੱਪ, ਨਾਗ। [2]ਦਰੇੜ (ਦਰੜ) ਦੇਣ ਵਾਲਾ ਹੱਲਾ, ਜ਼ੋਰਦਾਰ ਹੱਲਾ।
[3]ਪਾਠ-ਭੇਦ : ਆਨ ਦੇਵਾਰ ਆਲੰਗ .....। (ਸਿ. ਰੈ. ਲਾ. ੩੯੧੫)
[4]ਕ੍ਰੋਧਵਾਨ ਹੋ ਕੇ। [5]ਸਲਾਹ, ਮਸ਼ਵਰਾ।

ਸਵੈਯਾ

ਤੋਰਿ ਕੈ ਪਉਰ ਜਬੈ ਸਿੰਘ ਆਗੇ ਗਏ, ਸਾਮੁਹੇ ਸੂਰ ਲਲਕਾਰ ਆਏ।
ਗਹੇ ਤਰਵਾਰ ਲਲਕਾਰ ਐਸੇ ਪਰੇ, ਜਾਨ ਦਰੀਆਉ ਜੋ ਉਮਡਿ ਆਏ।
ਸੂਰ ਅਰੁ ਸਿੰਘ ਮਿਲਿ ਜੁੱਧ ਐਸੋ ਭਯੋ, ਲੋਹ ਲੁਹਾਰ ਜੈਸੇ ਬਜਾਏ।
ਚੋਟ ਪੈ ਚੋਟ ਅਰੁ ਓਟ ਕਰਤਾਰ ਕੀ, ਸਾਰ ਕੀ ਬਾਰ ਮੈ ਸਿੰਘ ਧਾਏ ॥੫੭॥੬੫੧॥

ਚੌਪਈ

ਮਿਲਿ ਸੂਰਨ ਸੂੰ ਰਨ ਇਮ ਕੀਨਾ। ਤਨ ਮਨ ਅਰਪਿ ਪ੍ਰਾਨ ਕਰਿ ਦੀਨਾ।
ਤਨ ਅਪਨੇ ਕੋ ਲੋਭ ਨ ਜਾਨਾ। ਭਿਰੇ ਸੂਰ ਯੋਧਾ ਬਲਵਾਨਾ ॥੫੮॥੬੫੨॥
ਗਹਿ ਗਹਿ ਭੁਜਾ ਭੁਜਨ ਤੇ ਲੇਹੀ। ਸੀਸ ਫਿਰਾਇ ਡਾਰਿ ਕੈ ਦੇਹੀ।
ਜੋ ਧੁਬੀਆ ਪਟ ਪੈ ਪਟ ਡਾਰੇ। ਤੈਸੇ ਸੂਰ ਸੂਰ ਕੋ ਮਾਰੇ ॥੫੯॥੬੫੩॥
ਪਰੀ ਲੋਥ ਪੈ ਲੋਥ ਅਪਾਰਾ। ਗਿਰੇ ਪਖਰੀਆ[1] ਵਾਰ ਨ ਪਾਰਾ।
ਲੈ ਲੈ ਸੂਰ ਪ੍ਰੇਮ ਕੇ ਪਯਾਲੇ। ਪੀ ਪੀ ਮਗਨ ਭਏ ਮਤਵਾਲੇ ॥੬੦॥੬੫੪॥

ਦੋਹਰਾ

ਬਹੁਤ ਸੂਰ ਮਾਰੇ ਤਹਾਂ, ਭਾਜੇ ਅਨਿਕ ਅਪਾਰ।
ਦੂਜੇ ਦਰਵਾਜੇ ਗਏ ਸਿੰਘ ਸਭੈ ਇਕ ਸਾਰ ॥੬੧॥੬੫੫॥
ਧਾਇ ਪਰੇ ਤਾ ਮੈ ਸਬੈ, ਦੀਨੇ ਦੂਤ ਭਗਾਇ।
ਤੀਜੇ ਦਰਵਾਜੇ ਅਰੇ, ਸਿੰਘ ਸੂਰ ਖੁਨਸਾਇ ॥੬੨॥੬੫੬॥

ਚੌਪਈ

ਤਾ ਮੈ ਘਮੰਡ ਰਹੇ ਬਲਵਾਨਾ। ਨੇਕ ਨ ਮਾਨਤ ਤਿਨ ਕੀ ਆਨਾ।
ਏਕ ਸਿੰਘ ਪ੍ਰਭੁ ਪੈ ਚਲਿ ਆਯੋ। ਆਨਿ ਤਾਹਿ ਤਹਿ ਭੇਦ ਬਤਾਯੋ ॥੬੩॥੬੫੭॥

ਦੋਹਰਾ

ਏਕ ਸਿੰਘ ਪ੍ਰਭੁ ਸੋ ਕਹਯੋ, ਵਹ ਜੋ ਅਧਿਕ ਪਹਾਰ।
ਤੋਪ ਜਾਇ ਤਾ ਪੈ ਚੜੇ, ਭਾਜੇ ਭਰਮ ਗਵਾਰ ॥੬੪॥੬੫੮॥
ਜਬਰ ਜੰਗ[2] ਪ੍ਰਭੁ ਨੇ ਲਈ, ਤਾ ਅਸਥਾਨ ਚੜ੍ਹਾਇ।
ਕੇਤਕ ਚੋਟਨ ਕੇ ਚਲਤ, ਦੀਨੇ ਦੂਤ ਭਗਾਇ ॥੬੫॥੬੫੯॥

---

[1]ਘੋੜ-ਸਵਾਰ। [2]ਇਕ ਤੋਪ।

### ਚੌਪਈ

ਤੀਜੀ ਪਉਰ ਪਰ ਸਿੰਘ ਜੋ ਧਾਏ। ਜੋ ਕਛੁ ਹਾਥ ਲਗਾ ਸੋ ਲਜਾਏ।
ਪ੍ਰਭੁ ਸੋ ਆਨਿ ਕਹੀ ਇਮ ਬਾਤਾ। "ਗੜ੍ਹ ਦੇਖਉ ਚਲਿ ਪੁਰਖ ਬਿਧਾਤਾ"॥੬੬॥੬੬੦॥
ਸੁਨਤ ਬਚਨ ਪ੍ਰਭੁ ਅਧਿਕ ਰਿਸਾਯੋ। ਤਾਹਿ ਸਮੈ ਮਨ ਮੈ ਇਮ ਆਯੋ।
ਅਵਰ ਬਿਚਾਰ ਕਛੂ ਨਹੀ ਕੀਨਾ। ਭਏ ਸਵਾਰ ਕੂਚ ਕਰਿ ਦੀਨਾ॥੬੭॥੬੬੧॥
ਕੂਚ ਕਿਯੋ ਸਾਹਿਬ ਚਲਿ ਆਏ। ਪਰੀ ਬਹੀਰ ਸਿੰਘ ਸਭ ਧਾਏ।
ਖਬਰ ਕੂਚ ਕੀ ਉਨ ਸੁਨਿ ਪਾਈ। ਦਉਰੀ ਫੌਜ ਫੇਰਿ ਚਲਿ ਆਈ॥੬੮॥੬੬੨॥

### ਦੋਹਰਾ

ਸਿੰਘ ਪਿਛਾਰੀ ਮੈ ਰਹੈ, ਆਈ ਫੌਜ ਅਪਾਰ।
ਜੁੱਧ ਭਯੋ ਜੂਝੇ ਕਿਤੇ, ਘਾਇਲ ਭਏ ਅਪਾਰ॥੬੯॥੬੬੩॥
ਜੁੱਧ ਕਰਤ ਜੋਧਾ ਸਬੈ, ਚਲਿ ਆਏ ਤਿਹ ਥਾਨ।
ਆਪ ਪ੍ਰਭੂ ਠਾਢੇ ਤਹਾ, ਜਹਾ ਪਹੂਚੇ ਆਨ॥੭੦॥੬੬੪॥
ਦੁਇ ਰਾਜਾ ਜੋਧਾ ਬਲੀ, ਭਏ ਮੁਹਬਲ[1] ਆਨ।
ਗਹਿ ਕਮਾਨ ਸਰ ਸਾਂਧਜੋ, ਸਤਿਗੁਰੁ ਪੁਰਖ ਸੁਜਾਨ॥੭੧॥੬੬੫॥
ਤਾਂਹਿ ਸਮੈ ਐਸੇ ਕਹਜੋ,"ਧਰਮ ਸਿੰਘ! ਚਲਿ ਆਵ।
ਏਕ ਰਾਵ[2] ਹਨਿ ਹੋ ਅਬੈ, ਦੂਸਰ ਪੈ ਤੁਮ ਜਾਵ"॥੭੨॥੬੬੬॥

### ਸਵੈਯਾ

ਸਿੰਘ ਜੋ ਭਭਕ ਕੈ ਲਪਕ ਐਸੀ ਕਰੀ, ਬੇਗ ਹੀ ਰਾਵ ਕੇ ਪਾਸ ਧਾਯੋ।
ਰਾਵ ਇਕ ਵਾਰ ਕੀਨੇ ਨ ਕੀਨੋ ਗਹੀ,ਸਿੰਘ ਤਰਵਾਰ ਇਕ ਵਾਰ ਲਾਯੋ।
ਘਾਵ ਕਾਰੀ ਭਯੋ, ਸ੍ਰੋਨ ਤਨ ਤੇ ਗਯੋ, ਹੋਸ ਭੂਲੀ ਸਬੈ ਭੂਮਿ ਆਯੋ।
ਕਾਟਿ ਕੈ ਸੀਸ ਤਿਹ ਬੇਗ ਹੀ ਲੈ ਲਿਯੋ,ਦੂਸਰੋ ਰਾਵ ਮਨ ਮੈ ਰਿਸਾਯੋ॥੭੩॥੬੬੭॥
ਪਕਰਿ ਕੈ ਸਸਤ੍ਰ ਸੰਭਾਰਿ ਤਾ ਪੈ ਪਰੋ, ਚਾਹਤੋ ਵਾਰਿ ਤਿਹ ਓਰ ਪਾਯੋ।
ਆਪ ਸੰਭਾਰਿ ਸਰਿ ਸਾਧ ਤਾਹੀ ਸਮੈ, ਐਚ ਕੈ ਤੀਰ ਐਸੇ ਚਲਾਯੋ।
ਤੋਰ ਹਿਯ ਕੋ ਗਯੋ, ਪਾਰ ਪੈਲੇ ਭਯੋ, ਜੂਝਿ ਕੈ ਰਾਵ ਸੁਰਗੈ ਸਿਧਾਯੋ।
ਭਾਜਿ ਕੈ ਫੌਜ ਬਾਘੌਰ ਦੌਰੀ ਗਈ, ਸਿੰਘ ਗੋਬਿੰਦ ਡੰਕਾ ਬਜਾਯੋ॥੭੪॥੬੬੮॥

---

[1]ਮੁਕਾਬਲੇ ਤੇ। [2]ਰਾਜਾ, ਰਾਣਾ।

ਦੋਹਰਾ

ਚਲੀ ਫਉਜ ਬਾਘੌਰ ਕੋ, ਮਾਰਿ ਲਏ ਸਿਰਦਾਰ ।
ਕੂਚ ਜਹਾਨਾਬਾਦ[1] ਕੋ, ਕਰਿ ਦੀਨੋ ਕਰਤਾਰ[2] ॥੭੫॥੬੬੯॥
ਸ਼ਾਹ ਜਹਾਨਾਬਾਦ ਕੋ, ਕੀਨੋ ਕੂਚ ਅਪਾਰ ।
ਕਥਾ ਸਾਹਿ[3] ਕੇ ਗਉਨ[4] ਕੀ, ਕਰਤ ਤਾਸ ਬੀਚਾਰ ॥੭੬॥੬੭੦॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥੇ ਕ੍ਰੀਚਕ ਭੂਮਿ ਦੇਖਬੋ ਬਾਘੌਰ ਜੁੱਧ ਬਰਨਨੰ,
ਚੌਦਸਮੋ ਅਧਿਆਇ ਸੰਪੂਰਨਮਸਤੁ ਸੁਭਮਸਤੁ ॥ ੧੪ ॥

———o———

[1]ਦਿੱਲੀ । [2]ਸ਼੍ਰੀ ਦਸ਼ਮੇਸ਼ ਜੀ ਨੇ ।
[3]ਸ਼ਾਹ ਔਰੰਗਜ਼ੇਬ । [4]ਚਲਾਣਾ, ਸੁਰਗਵਾਸ ।

## ਪੰਦ੍ਹਵਾਂ ਅਧਿਆਇ

{ ਔਰੰਗਜ਼ੇਬ ਦੇ ਪੁਤ੍ਰਾਂ ਦੀ ਲੜਾਈ ਤੇ
ਬਹਾਦੁਰ ਸ਼ਾਹ ਦੀ ਫ਼ਤਿਹ }

**ਦੋਹਰਾ**

ਦਿਸ ਦਛਨ ਅਹਿਮਦ ਨਗਰ[1], ਅਜਬ ਅਜਾਇਬ ਥਾਨ ।
ਕਰਮ੍ਹ ਕਾਮ ਤਾ ਦਿਸ ਰਹਜੋ, ਨਉਰੰਗ ਸਾਹ ਸੁਜਾਨ ॥੧॥੬੭੧॥

**ਚੌਪਈ**

ਅਹਿਮਦ ਨਗਰ ਅਜਬ ਇਕ ਥਾਨਾਂ । ਨਉਰੰਗ ਸਾਹ ਤਹਾਂ ਠਹਰਾਨਾਂ ।
ਤੇਰਹ ਮਾਸ ਤਾਹਿ ਭੁਅ ਰਹਜੋ[2] । ਪਾਯੋ ਕਾਲ ਕਾਲ ਬਸਿ ਭਯੋ ॥੨॥੬੭੨॥

---

[1]ਪੂਨੇ ਦੇ ਨੇੜੇ ਅਹਾਤਾ ਬੰਬਈ ਦਾ ਇਕ ਨਗਰ, ਜੋ ਅਹਿਮਦ ਨਿਜ਼ਾਮ (ਬਹਮਨੀ ਸਲਤਨਤ ਦੇ ਇਕ ਅਹੁਦੇਦਾਰ) ਨੇ ਸੰਨ ੧੪੯੦ ਈ: ਵਿਚ ਵਸਾਇਆ ਸੀ ।

[2]ਕਵਿ ਸੈਨਾਪਤਿ ਦਾ ਇਹ ਕਥਨ ਠੀਕ ਹੀ ਹੈ, ਕਿਉਂਕਿ ਸਰ ਜਦੂ ਨਾਥ ਸਰਕਾਰ ਦੇ ਕਥਨ ਅਨੁਸਾਰ ਸ਼ਾਹ ਔਰੰਗਜ਼ੇਬ ਸੰਨ ੧੬੮੧ ਤੋਂ ੧੭੦੬ ਤਕ ਦੱਖਣ ਵਿਚ ਔਰੰਗਾਬਾਦ, ਬੀਜਾਪੁਰ ਆਦਿ ਦੀਆਂ ਮੁਹਿੰਮਾਂ ਤੋਂ ਫ਼ਾਰਿਗ਼ ਹੋ ਕੇ ੨੦ ਜਨਵਰੀ ੧੭੦੬ ਤੋਂ ੨੦ ਫ਼ਰਵਰੀ ੧੭੦੭ ਈ: ਤਕ ੧੩ ਮਹੀਨੇ ਅਹਿਮਦ ਨਗਰ ਰਿਹਾ ਸੀ, ਜਿਥੇ ਕਿ ੨ ਮਾਰਚ, ਸੰਨ ੧੭੦੭ ਈ: ਨੂੰ ਉਸ ਦਾ ਦੇਹਾਂਤ ਹੋਇਆ । (ਦੇਖੋ, ਸਰ ਜਦੂ ਨਾਥ ਸਰਕਾਰ ਕ੍ਰਿਤ A Short History of Aurangzeb, 1930, p. 314—15)

ਸਹਰਨ ਸਹਰ ਧੂਮ ਪਰਿ ਗਈ। ਭਾਰੀ ਬਾਤ ਅਨਿਕ ਬਿਧਿ ਭਈ।
ਅਨਿਕ ਠਉਰ ਇਹ ਭਾਂਤਿ ਲੁਟਾਨੀ। ਰਾਜ ਬਿਰਾਜੀ ਸਬਹਨ ਜਾਨੀ ॥੩॥੬੭੩॥
ਸੁਨੀ ਖਬਰ ਆਜਮ[1] ਚਲਿ ਆਯੋ। ਸਬ ਲਸਕਰ ਉਨਿ ਆਨਿ ਬਚਾਯੋ।
ਸੀਸ ਆਪਨੇ ਛਤ੍ਰ ਝੁਲਾਨਾ। ਫੇਰੀ ਦਿਸਿ ਦੱਛਨ ਮੈ ਆਨਾ ॥੪॥੬੭੪॥

ਦੋਹਰਾ

ਤਬ ਆਜਮ ਬੈਠੋ ਤਖਤ, ਮਨ ਮੈ ਹਰਖ ਬਢਾਇ।
ਕਰਿ ਸਾਮਾ ਸੰਗ੍ਰਾਮ ਕੀ, ਚਲਜੋ ਬਿਲਮ ਨਹੀਂ ਲਾਇ ॥੫॥੬੭੫॥

ਚੌਪਈ

ਜਬ ਤੇ ਨਉਰੰਗ ਸਾਹ ਸਿਧਾਨਾ। ਆਜਮ ਰਾਜ ਆਪਨੋ ਜਾਨਾ।
ਛਤ੍ਰ ਆਪਨੇ ਸੀਸ ਝੁਲਾਯੋ। ਡੰਕਾ ਦੇਤ ਹਿੰਦ ਕੋ ਆਯੋ ॥੬॥੬੭੬॥
ਤਾਕੀ ਖਬਰ ਸਾਹਿ[2] ਸੁਨਿ ਪਾਈ। ਕੂਚ ਕਿਯੋ ਕਛੁ ਬਿਨਮ ਨ ਲਾਈ।
ਦਿੱਲੀ ਨਿਕਟਿ ਆਪ ਜਬ ਆਯੋ। ਲਿਖਾ ਕਿਯੋ ਪ੍ਰਭੁ[3] ਪਾਸ ਪਠਾਯੋ ॥੭॥੬੭੭॥

ਦੋਹਰਾ

ਕਰਿ ਜੋਰੇ ਐਸੇ ਕਹਜੋ, "ਨਿਮਖ ਬਿਲਮ ਨਹੀਂ ਲਾਇ।
ਇਹ ਸੁਲਤਾਨੀ ਜੰਗ ਮੈ, ਤੁਮ ਪ੍ਰਭੁ ਹੋਹੁ ਸਹਾਇ" ॥੮॥੬੭੮॥

ਚੌਪਈ

ਤੇਈ ਬਾਤ ਪ੍ਰਭੁ ਨੇ ਸੁਨਿ ਪਾਈ। ਲਿਖਜੋ ਦਿਲਾਸਾ ਤਾਹਿ ਪਠਾਈ।
"ਸੰਕਾ ਨੇਕ ਜੀਵ ਨਹੀਂ ਆਨੋ। ਨਿਹਚੈ ਰਾਜ ਆਪਨਾ ਜਾਨੋ" ॥੯॥੬੭੯॥
ਤਾਤੇ ਸਾਂਤਿ ਸਾਹ ਮਨਿ ਆਈ। ਕਰਿ ਨਿਹਚੈ ਪ੍ਰਭੁ ਸੋ ਲਿਵ ਲਾਈ।
ਆਨਿ ਜਾਜਊ[4] ਜੁੱਧ ਮਚਾਯੋ। ਆਜਮ ਮਾਰਗ ਜਾਤ ਨ ਪਾਯੋ ॥੧੦॥੬੮੦॥
ਬਜੋ ਸਾਰ ਪੈ ਸਾਰ ਅਪਾਰਾ। ਕੀਨੋ ਪ੍ਰਬਲ ਸਬਲ ਰਣ ਭਾਰਾ।
ਪ੍ਰਬਲ ਕਥਾ ਕਰਿ ਅਲਪ ਸੁਨਾਈ। ਆਜਮ ਮੀਚ[5] ਭਾਇ ਇਹ ਆਈ ॥੧੧॥੬੮੧॥

ਸਵੈਯਾ

ਚੜੇ ਦਲ ਸਾਜਿ ਪੈ ਲਾਜ ਨੈਨਾ ਭਰੇ, ਸਾਹ ਆਜਮ ਅਰੇ ਜੋਰ ਕੀਨੋ।
ਭਿਰੇ ਮਹਮੰਤ ਬਲਵੰਤ ਸੂਰਾ ਸਰਸ, ਏਕ ਤੇ ਏਕ ਕੋਊ ਨਹੀਂ ਹੀਨੋ।

---

[1]ਸ਼ਾਹਜ਼ਾਦਾ ਤਾਰਾ ਆਜ਼ਮ। [2]ਬਹਾਦੁਰ ਸ਼ਾਹ ਨੇ। [3]ਸੁਾਮੀ ਸ਼੍ਰੀ ਦਸ਼ਮੇਸ਼ ਜੀ। [4]ਆਗਰੇ ਦੇ ਨੇੜੇ ਜਾਜੋਂ ਦੇ ਸਥਾਨ ਪਰ। [5]ਮੌਤ।

ਪਰੀ ਹੈ ਮਾਰ ਸਿਰਦਾਰ ਜੂਝੇ ਘਨੇ, ਗਿਰੋ ਸੁਲਤਾਨ ਜਬ ਡਗਮਗੀਨੋ ।
ਰਾਜ ਕੇ ਕਾਜ ਸੰਗ੍ਰਾਮ ਭਾਰਥ ਕਿਯੋ, ਲੋਹ ਕੀ ਲਾਜ ਪੈ ਜੀਵ ਦੀਨੋ ॥ ੧੨॥੬੮੨॥

ਦੋਹਰਾ

ਸਾਨੀ[1] ਆਜਮ ਸਾਹ ਕੀ, ਅਵਰ ਨਹੀ ਸੁਲਤਾਨ ।
ਲੋਹ ਲਾਜ ਜਿਨ ਰਣ ਵਿਖੈ, ਐਸੀ ਕਰੀ ਨਿਦਾਨ ॥੧੩॥੬੮੩॥
ਜੂਝ ਮਰੇ ਰਣ ਮੋ ਤਬੈ, ਸੁਤਨ[2] ਸਹਿਤ ਇਮ ਜਾਨ ।
ਐਸੀ ਕਿਨਹੂ ਨਾ ਕਰੀ, ਜਾਨਤ ਸਕਲ ਜਹਾਨ ॥੧੪॥੬੮੪॥

ਸਵੈਯਾ

ਸੁਨੀ ਜੋ ਸਾਹਿ[3] ਬਿਗਸਾਇ ਐਸੇ ਕਹਜੋ, "ਸੁਕਰ ਦਰਗਾਹ ਤੇਰੀ ਅਲਾਹੀ ।
ਕਿਯੋ ਹੈ ਫੈਜੁ ਮੁਹਿ ਆਪਨੋ ਜਾਨਿ ਕੈ, ਰਹਿਮ ਕੀ ਨਜਰ ਤੇ ਫਤੇ ਪਾਈ ।
ਬੀਰ ਜੋਧਾ ਬਲੀ, ਧਾਂਕ ਜਾ ਕੀ ਭਲੀ, ਸੰਗ ਥੇ ਖੂਬ ਜਾ ਕੇ ਸਿਪਾਹੀ ।
ਜੀਵ ਤਾ ਕਾ ਲਿਯੋ, ਤਾਜ ਹਮ ਕੋ ਦਿਯੋ, ਅਜਬ ਹੈ ਖੇਲ ਤੇਰੇ ਖੁਦਾਈ" ॥੧੫॥੬੮੫॥

ਦੋਹਰਾ

ਸੁਕਰ ਕਿਯੋ ਦਰਗਾਹਿ ਮੈ, ਜੁੱਧ ਫਤੇ ਜਬ ਕੀਨ ।
ਛਤ੍ਰ ਸੀਸ ਅਪਨੇ ਤਬੈ, ਸਾਹਿ ਬਹਾਦੁਰ ਲੀਨ ॥੧੬॥੬੮੬॥

ਚੌਪਈ

ਸਾਹ ਬਹਾਦਰ ਛਤ੍ਰ ਝੁਲਾਨਾ । ਫੇਰੀ ਦੇਸ ਦੇਸ ਮੈ ਆਨਾ ।
ਕਿਯੇ ਮੁਕਾਮ ਆਗਰੇ ਮਾਹੀਂ । ਚਾਰ ਮਾਸ ਬਰਸਾਤ ਬਿਤਾਈ ॥੧੭॥੬੮੭॥

---

[1]ਦੂਜਾ (ਮੁਕਾਬਲੇ ਪਰ) ।

[2]ਇਸ ਜੰਗ ਵਿਚ ਸ਼ਾਹਜ਼ਾਦਾ ਤਾਰਾ ਆਜ਼ਮ ਆਪਣੇ ਦੋ ਪੁਤ੍ਰਾਂ ਸਮੇਤ ਮਾਰਿਆ ਗਿਆ । (ਵੇਖੋ, A Comprehensive History of India by H. Beveridge, Vol. I, 1867, P. 385.

[3]ਬਹਾਦੁਰ ਸ਼ਾਹ ਨੇ ।

ਦੋਹਰਾ

ਬਾਦਸਾਹ ਢਿਗ ਆਗਰੇ, ਰਹਿਤ ਤਾਹਿ ਬੀਚਾਰ ।
ਸ਼ਾਹ ਜਹਾਨਾਬਾਦ[1] ਮੈ, ਆ ਪਹੁੰਚਜੋ ਕਰਤਾਰ[2] ॥੧੮॥੬੮੮॥

ਇਤਿ ਸ੍ਰੀ ਗੁਰੁ ਸੋਭਾ ਗ੍ਰੰਥੇ ਮਜਕੂਰ ਬਾਦਸਾਹੀ ਕਾ ਪੰਦ੍ਰਹਵਾਂ ਧਿਆਇ
ਸੰਪੂਰਨਮਸਤੁ ਸੁਭਮਸਤੁ ॥ ੧੫ ॥



[1]ਸ਼ਾਹ ਜਹਾਂ ਦੀ ਨਗਰੀ, ਦਿੱਲੀ । [2]ਸ੍ਰੀ ਦਸ਼ਮੇਸ਼ ਜੀ ।

## ਸੋਲ੍ਹਵਾਂ ਅਧਿਆਇ

{ ਮੁਲਾਕਾਤ ਗੁਰੂ ਗੋਬਿੰਦ ਸਿੰਘ ਜੀ ਕੀ ਬਾਦਸਾਹ ਨੇ ਕੀਨੀ
ਸੋ ਕਥਤਾ । ਆਪ ਕ੍ਰਿਪਾ ਧਾਰੀ । ਤੇਰਾ ਜੋਰੁ । }

ਚੌਪਈ

ਦਿੱਲੀ ਨਿਕਟ ਪ੍ਰਭੂ ਜਬ ਆਏ । ਸੰਗਤਿ ਖਬਰਿ ਸੁਨੀ ਸੁਖ ਪਾਏ ।
ਅਨਿਕ ਹੁਲਾਸ ਜੀਵ ਮੈ ਆਯੋ । ਸਰਬ ਖਾਲਸਾ ਲੈਨਿ ਸਿਧਾਯੋ ॥੧॥੬੮੯॥
ਗਾਡੀ ਰਥ ਕੇਤਨ ਮੰਗਵਾਏ । ਘੋਰਨ ਪੈ ਚੜ੍ਹਿ ਅਨਿਕ ਸਿਧਾਏ ।
ਪਾਯ ਪਯਾਦਨ ਕੇਤਕ ਚਾਲੇ । ਪੀ ਪੀ ਨੈਨ ਪਾਨ ਕੇ ਪਿਆਲੇ ॥੨॥੬੯੦॥

ਮਧੁਭਾਰ ਛੰਦ

ਕਰਿ ਕੈ ਬਿਚਾਰੁ । ਸਿਖੰ ਅਪਾਰੁ ।
ਸਬਦੰ ਉਚਾਰੁ । ਏਕੋ ਨਿਹਾਰੁ ॥੩॥੬੯੧॥
ਭਵ ਭੈ ਉਤਾਰੁ । ਭਰਮੰ ਬਿਦਾਰੁ ।
ਹੁਇ ਹਰਖਵੰਤੁ । ਪੇਖਜੋ ਬਿਅੰਤ ॥੪॥੬੯੨॥
ਚਿੰਤਾ ਬਿਸਾਰੁ । ਦ੍ਰਿੜ ਜੀਵ ਧਾਰੁ ।
ਮਨ ਮੈ ਅਨੰਦ । ਸਬ ਤੋਰਿ ਫੰਦ ॥੫॥੬੯੩॥
ਹੁਇ ਕੈ ਖਲਾਸ । ਮਨ ਪੂਰਿ ਆਸ ।
ਚਰਨੰ ਨਿਵਾਸ । ਦਾਸਾਨ ਦਾਸ[1] ॥੬॥੬੯੪॥

---

[1]ਅਕਾਲੀ ਕੌਰ ਸਿੰਘ ਜੀ ਸੰਪਾਦਿਤ 'ਸ਼੍ਰੀ ਗੁਰ ਸੋਭਾ' ਦੂਜੀ ਐਡੀਸ਼ਨ, ੧੯੮੨ ਬਿ:, ਸਫ਼ਾ ੯੨ ਪਰ ਇਸ ਛੰਦ ਦੀਆਂ ਇਹ ਚਾਰ ਤੁਕਾਂ ਨਹੀਂ ਹਨ ।

ਮਨ ਬਚ ਕ੍ਰਮ ਕਰ ਭਾਵਨੀ, ਸਤਿਗੁਰ ਸੋ ਲਿਵ ਲਾਇ।
ਅਨੰਦ ਭਯੋ ਪ੍ਰਭੁ ਪੇਖਿਓ ਸਿਖਨ ਸਤਿਗੁਰ ਆਇ ॥੭॥੬੯੫॥

ਅੜਿੱਲ

ਸਾਹ ਜਹਾਨਾਬਾਦ ਪ੍ਰਭੂ ਜਬ ਆਇ ਕੈ[1]।
ਕੌਤਕ ਕਰੇ ਅਪਾਰ, ਪ੍ਰਭੂ ਬਿਗਸਾਇ ਕੈ।
ਜਮਨਾ ਕੇ ਤਟ ਪਾਰ, ਜਹਾਂ ਡੇਰਾ ਕਿਯੇ।
ਜੀ, ਕੀਨੇ ਸਿਸਟਿ ਉਧਾਰ, ਦਰਸ ਐਸੇ ਦਿਯੇ ॥੮॥੬੯੬॥

ਚੌਪਈ

ਕੇਤਕ ਦਿਨ ਤਿਹ ਠਉਰ ਬਿਤਾਏ। ਫੇਰ ਕੂਚ ਪ੍ਰਭੁ ਨੇ ਫੁਰਮਾਏ।
ਚਲਤ ਚਲਤ ਆਏ ਤਿਹ ਥਾਨਾ। ਮਥੁਰਾ[2] ਨਗਰ ਪ੍ਰਭੂ ਮਨਿ ਭਾਨਾ ॥੯॥੬੯੭॥
ਦੇਖੀ ਠਵਰ ਪ੍ਰਭੂ ਬਿਗਸਾਏ। ਸੂਰਜ ਕੁੰਡ ਧਾਮ ਫੁਰਮਾਏ।
ਤਬ ਬਿਸਰਾਂਤ ਦਿਸਟਿ ਤਰ[3] ਆਨਾ। ਕੇਤਕ ਦੀਉ ਦਿਜਨ ਕੋ ਦਾਨਾ ॥੧੦॥੬੯੮॥
ਮਥੁਰਾ ਦੇਖਿ ਪ੍ਰਭੂ ਜਬ ਆਏ। ਪੁਨਿ ਬਿੰਦ੍ਰਾਬਨ[4] ਆਪ ਸਿਧਾਏ।
ਦੇਖੀ ਕੁੰਜ ਗਲੀ[5] ਸਬ ਠਉਰਾ। ਦੇਖੀ ਛਾਵ ਅਧਿਕ ਇਕ ਅਉਰਾ ॥੧੧॥੬੯੯॥

ਦੋਹਰਾ

ਆਪ ਆਨ ਬੈਠੇ ਤਹਾਂ, ਅਰੁ ਮਿਸਟਾਂਨ ਮੰਗਾਇ।
ਰਾਖ ਦਿਯੋ ਮੈਦਾਨ ਮੈ, ਬਨਚਰ[6] ਭੁੰਚਤ ਖਾਇ ॥੧੨॥੭੦੦॥
ਆਪਸ ਮੈ ਲਰ ਲਰ ਮਰਤ, ਕਿਲਕਤਿ ਅਤਿ ਖੁਨਸਾਇ[7]।
ਕਉਤਕ ਤਿਨ ਕੇ ਅਨਿਕ ਬਿਧਿ, ਦੇਖਿ ਪ੍ਰਭੂ ਬਿਗਸਾਇ ॥੧੩॥੭੦੧॥
ਅਨਿਕ ਭਾਂਤਿ ਲੀਲਾ ਕਰੀ, ਬਿੰਦ੍ਰਾਬਨ ਮੈ ਆਇ।

---

[1]ਸਿ. ਰੈ. ਲਾ. ਹੱਥ ਲਿਖਿਤ ਪ੍ਰਤੀ ਨੰ: ੪੪੪੬ ਦੇ ਅਨੁਸਾਰ ਏਥੇ ਕ੍ਰਮ ਅਨੁਸਾਰ 'ਆਇਓ, ਬਿਗਸਾਇਓ, ਕੀਓ, ਦੀਓ' ਪਾਠ ਹਨ।

[2]ਉੱਤਰ ਪ੍ਰਦੇਸ਼ ਦਾ ਇਕ ਪੁਰਾਣਾ ਨਗਰ, ਜੋ ਅਲਾਹਾਬਾਦ ਦੇ ਇਲਾਕੇ ਵਿਚ ਜਮੁਨਾ ਦੇ ਸੱਜੇ ਕੰਢੇ ਪਰ ਆਬਾਦ ਹੈ। [3]ਏਥੇ 'ਹਰਿ' ਪਾਠ ਵੀ ਹੈ।

[4]ਮਥੁਰਾ ਦੇ ਨੇੜੇ ਇਕ ਜੰਗਲ, ਜਿਥੇ ਸ਼੍ਰੀ ਕ੍ਰਿਸ਼ਨ ਜੀ ਨੇ ਗਊਆਂ ਚਾਰੀਆਂ ਸਨ।

[5]ਬਿੰਦ੍ਰਾਬਨ ਦਾ ਇਕ ਪ੍ਰਸਿੱਧ ਸਥਾਨ। [6]ਬਾਂਦਰ। [7]ਕ੍ਰੋਧਵਾਨ ਹੋ ਕੇ।

ਗਉਨ[1] ਕਿਯੋ ਪ੍ਰਭੁ ਨੇ ਤਬੈ, ਚਲੇ ਆਗਰੇ[2] ਧਾਇ ॥੧੪॥੭੦੨॥

ਚੌਪਈ

ਕੂਚ ਕਿਯੋ ਤਾਤੇ ਉਠਿ ਧਾਏ । ਪੰਥ ਚਲਤ ਕੇਤਕ ਦਿਨ ਲਾਏ ।
ਕੋਸ ਚਾਰ ਆਗਰ ਜਬ ਰਹਾ । ਕਰੋ ਮੁਕਾਮ ਪ੍ਰਭੂ ਇਮ ਕਹਾ ॥੧੫॥੭੦੩॥

ਦੋਹਰਾ

ਬਾਗ[3] ਏਕ ਦੇਖਯੋ ਤਹਾਂ, ਉਤਰ ਕਿਯੋ ਬਿਸਰਾਮ ।
ਕੋਸ ਦੋਇ ਤਾਤੇ ਰਹੇ, ਬਾਦਸਾਹ ਕੇ ਧਾਮ ॥੧੬॥੭੦੪॥
ਖਾਨ ਖਾਨ[4] ਸੁਨਿ ਕੈ ਤਬੈ, ਦੀਨੇ ਲੋਗ ਪਠਾਇ ।
ਬਿਨੋ ਕਰੀ ਕਰ ਜੋਰਿ ਕੈ, "ਦਰਸ ਦਿਖਾਵੋ ਆਇ"॥੧੭॥੭੦੫॥

ਚੌਪਈ

ਅਨਿਕ ਭਾਂਤਿ ਪ੍ਰਭੁ ਫੌਜ ਸੁਧਾਰੀ । ਸੂਰਬੀਰ ਜੋਧਾ ਹਿਤਕਾਰੀ ।
ਲੈ ਕੇ ਸੰਗ ਆਪਿ ਪ੍ਰਭੁ ਧਾਯੋ । ਲਸਕਰ ਬਾਦਸਾਹ ਕੇ ਆਯੋ ॥੧੮॥੭੦੬॥
ਡੇਹਰਾ ਬਾਗ ਅਜਬ ਇਕ ਥਾਨਾ । ਬਸਿ ਹੈ ਤਹਾਂ ਖਾਨ ਹੀ ਖਾਨਾ ।
ਕ੍ਰਿਪਾ ਧਾਰਿ ਤਹਾਂ ਘਰਿ ਆਏ । ਤਿਸਹਿ ਆਨਿ ਕੈ ਦਰਸ ਦਿਖਾਏ ॥੧੯॥੭੦੭॥

ਦੋਹਰਾ

ਦਰਸ ਦੇਖਿ ਐਸੇ ਕਹਯੋ, "ਬਹੁਤ ਕ੍ਰਿਪਾ ਤੁਮ ਕੀਨ ।
ਅਪਨੋ ਹੀ ਮੁਹਿ ਜਾਨਿ ਕੈ, ਦਰਸ ਆਪਨੋ ਦੀਨ ॥੨੦॥੭੦੮॥

ਚੌਪਈ

ਚਰਨ ਕੰਵਲ ਕੋ ਹਾਥ ਚਲਾਏ । ਥਾਪੀ ਦਈ ਪ੍ਰਭੂ ਬਿਗਸਾਏ ।
ਤਬ ਤਿਨ ਅਪਨੋ ਹਾਲ ਦਿਖਾਯੋ । ਰਛਾ ਕਰੀ ਪ੍ਰਭੂ ਫੁਰਮਾਯੋ ॥੨੧॥੭੦੯॥
ਆਦਰ ਬਹੁਤ ਪ੍ਰਭੂ ਕਾ ਕੀਨਾ । ਤਾਹੀ ਸਮੈ ਬਿਦਾ ਕਰਿ ਦੀਨਾ ।
ਹਾਥ ਜੋਰਿ ਇਹ ਭਾਂਤਿ ਬਤਾਏ । ਉਤਰੋ ਧਾਮ ਪ੍ਰਭੂ ਤੁਮ ਜਾਏ ॥੨੨॥੭੧੦॥

---

[1]ਗਮਨ । [2]ਉੱਤਰ ਪ੍ਰਦੇਸ਼ ਦਾ ਪ੍ਰਸਿੱਧ ਨਗਰ ਆਗਰਾ, ਜੋ ਜਮੁਨਾ ਕੰਢੇ ਆਬਾਦ ਹੈ । ਇਹ ਸ਼ਹਿਰ ਬਾਦਸ਼ਾਹ ਸਿਕੰਦਰ ਲੋਦੀ ਨੇ ਵਸਾਇਆ ਸੀ ।

[3]ਆਗਰੇ ਦੇ ਇਸ ਬਾਗ਼ ਵਿਚ ਸ਼੍ਰੀ ਦਸਮੇਸ਼ ਜੀ ਦਾ ਪਵਿਤ੍ਰ ਸਥਾਨ ਹੈ ।

[4]ਨਵਾਬ ਮੁਨਇਮ ਖ਼ਾਨ ਖ਼ਾਨਖ਼ਾਨਾ ਨੇ, ਜੋ ਪਿੱਛੋਂ ਬਹਾਦੁਰ ਸ਼ਾਹ ਦਾ ਵਜ਼ੀਰ ਥਾਪਿਆ ਗਿਆ ਸੀ ।

ਦੋਹਰਾ

ਬਿਦਾ ਭਏ ਤਾਹੀ ਸਮੈ, ਚਲਿ ਆਏ ਤਿਹ ਥਾਨ ।
ਠਉਰ ਏਕ ਦੇਖੀ ਤਹਾਂ, ਰਾਤ ਕਰੀ ਗੁਜ਼ਰਾਨ ॥੨੩॥੭੧੧॥
ਮੇਹ ਕਹੈ ਬਰਖੋਂ ਅਬੈ, ਬਹੁਤ ਨ ਐਸੋ ਦਾਵ ।
ਆਪਿ ਪ੍ਰਭੂ ਆਏ ਤਹਾਂ, ਕਰੋਂ ਆਜ ਛਿਰਕਾਵ ॥੨੪॥੭੧੨॥
ਰੈਨਿ ਗਈ ਬਾਸਰ[1] ਭਯੋ, ਭਏ ਆਪ ਅਸਵਾਰ ।
ਬਾਗ ਏਕ ਨਿਰਖ਼ਯੋ ਜਬੈ, ਡੇਰਾ ਕਿਯੋ ਬਿਚਾਰ ॥੨੫॥੭੧੩॥
ਆਪ ਪ੍ਰਭੂ ਤਾਹੀ ਸਮੈ, ਕਿਯੋ ਬਾਗ ਮੈ ਧਾਮ ।
ਠਉਰ ਬਾਂਟ ਸਬ ਕੋ ਦਈ, ਕਿਯੋ ਤਾਹਿ ਬਿਸ੍ਰਾਮ ॥੨੬॥੭੧੪॥
ਕੇਤਕ ਦਿਨ ਬੀਤਤ ਭਏ, ਯਾਦਿ ਸਾਹਿ ਇਮ ਕੀਨ ।
"ਪ੍ਰਭੁ ਆਏ ਕਾਰਨ ਕਵਨ, ਹਮ ਕੋ ਦਰਸ ਨ ਦੀਨ" ॥੨੭॥੭੧੫॥
ਕਹਿ ਭੇਜੀ ਪ੍ਰਭੁ ਸੋਂ ਤਬੈ, "ਦਯਾ ਕਰੋ ਕਰਤਾਰ ।
ਦਰਸ ਦਿਖਾਯੋ ਆਪਨਾ, ਅਪਨੀ ਕ੍ਰਿਪਾ ਧਾਰਿ" ॥੨੮॥੭੧੬॥

ਚੌਪਈ

ਸੂਰ[2] ਸਿੰਘ ਪ੍ਰਭੁ ਨਿਕਟ ਬੁਲਾਏ । "ਹੋਹੁ ਤਯਾਰ" ਤਬੈ ਫੁਰਮਾਏ ।
ਚੜ੍ਹਤ ਕਰੀ ਐਸੇ ਪ੍ਰਭੁ ਧਾਏ । ਡੇਰਨ ਬਾਦਸਾਹ ਕੇ ਆਏ ॥੨੯॥੭੧੭॥

ਦੋਹਰਾ

ਆਨ ਸਾਹ ਕੇ ਧਾਮ ਪਰ, ਸੂਰ ਖਰੇ ਤਹਾਂ ਕੀਨ ।
ਆਪ ਧਾਇ ਅੰਦਰਿ ਗਏ, ਸਿੰਘ ਸੰਗਿ ਇਕ ਲੀਨ ॥੩੦॥੭੧੮॥
ਖਾਸ ਡੇਵਢੀ ਆਨ ਕੈ, ਸਿੰਘ ਤਹਾਂ ਖਲਵਾਇ ।
ਆਪ ਪ੍ਰਭੂ ਅੰਦਰਿ ਗਏ, ਅਪਨੋ ਰੂਪ ਬਨਾਇ ॥੩੧॥੭੧੯॥

ਚੌਪਈ

ਚੜ੍ਹੀ ਕਮਾਨ ਸਸਤ੍ਰ ਸਬ ਸਾਰੇ । ਕਲਗੀ ਕੀ ਛਬਿ ਅਪਰ ਅਪਾਰੇ ।
ਲਟਕਤ ਚਲਤ ਤਹਾ ਚਲਿ ਆਏ । ਸਾਹ ਪਾਸ ਬੈਠੇ ਇਮ ਜਾਏ ॥੩੨॥੭੨੦॥
ਸਾਹ ਆਪ ਤਿਹ ਓਰ[3] ਨਿਹਾਰਾ । ਦਰਸਨ ਦੇਖਿ ਭਯੋ ਮਤਵਾਰਾ[4] ।
ਤਨ ਮਨ ਧਨ ਤੇ ਅਧਿਕ ਬਿਕਾਨਾ । ਕੰਵਲ ਦੇਖਿ ਜਯੋਂ ਭੰਵਰ ਲੁਭਾਨਾ ॥੩੩॥੭੨੧॥

---

[1]ਦਿਨ । [2]ਬਹਾਦੁਰ, ਯੋਧੇ । [3]ਵਲ, ਤਰਫ਼ । [4]ਮਸਤ ।

